# ਪੋਠੋਹਾਰੀ ਸ਼ਬਦ-ਕੋਸ਼

## ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

੧੯੬੦

ਪਹਿਲੀ ਵਾਰ ੧੦੦੦

Price [illegible]

ਮੁੱਲ : [illegible]

# ਪੋਠੋਹਾਰੀ ਸ਼ਬਦ-ਕੋਸ਼

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

੧੯੬੦

ਪਹਿਲੀ ਵਾਰ ੧੦੦੦

Price : Rs. 3.16 nP.

ਮੁੱਲ : [illegible]

# ਦੋ ਸ਼ਬਦ

ਸਾਹਿਤ ਕੌਮਾਂ ਦਾ ਇਕ ਵਡਮੁੱਲਾ ਵਿਰਸਾ ਹੁੰਦਾ ਹੈ ਅਤੇ ਭਾਸ਼ਾ ਇਸ ਵਿਰਸੇ ਦੀ ਸੰਭਾਲ ਦਾ ਇੱਕੋ ਇਕ ਸਾਧਨ । ਭਾਸ਼ਾ ਦਾ ਗਿਆਨ ਸਾਹਿਤ ਦੇ ਰਸ ਨੂੰ ਮਿੱਠਾ ਬਣਾ ਦਿੰਦਾ ਹੈ । ਭਾਸ਼ਾ ਦਾ ਭੰਡਾਰ ਉਸ ਦੇ ਸ਼ਬਦ-ਕੋਸ਼ ਹੁੰਦੇ ਹਨ । ਇਨ੍ਹਾਂ ਤੋਂ ਕਿਸੇ ਭਾਸ਼ਾ ਦੀ ਅਮੀਰੀ ਤੇ ਗ਼ਰੀਬੀ ਜਾਣੀ ਜਾਂਦੀ ਹੈ । ਸ਼ਬਦ-ਕੋਸ਼ ਭਾਸ਼ਾ ਦੇ ਨਿਕਾਸ ਤੇ ਵਿਕਾਸ ਨੂੰ ਨਿਰੂਪਣ ਕਰਦੇ ਹਨ । ਇਸ ਲਈ ਇਨ੍ਹਾਂ ਦਾ ਨਿਰਮਾਣ ਇਕ ਬੁਨਿਆਦੀ ਕੰਮ ਹੈ ਜਿਸ ਨੂੰ ਸਾਹਿਤ ਤੇ ਭਾਸ਼ਾ-ਸੇਵੀ ਸਦਾ ਹੀ ਪਹਿਲ ਦੇਣ ਦਾ ਜਤਨ ਕਰਦੇ ਆਏ ਹਨ ।

ਪੰਜਾਬੀ ਦਾ ਇਕ ਮੂੰਹ ਚੜ੍ਹਿਆ ਅਖਾਣ ਹੈ ਕਿ ਬੋਲੀ ਬਾਹਰੀਂ ਕੋਹੀਂ ਬਦਲਦੀ ਹੈ । ਇਸ ਦਾ ਪਰਤੱਖ ਮਤਲਬ ਇਹ ਹੈ ਕਿ ਭੂਗੋਲਕ ਅਸਰ ਬੋਲੀ ਦਾ ਮੁਹਾਂਦਰਾ ਢਾਲਣ ਵਿਚ ਅਹਿਮ ਹਿੱਸਾ ਪਾਉਂਦੇ ਹਨ, ਇਸੇ ਲਈ ਹਰੇਕ ਭਰਵੀਂ ਤੇ ਵਿਸ਼ਾਲ ਬੋਲੀ ਦੀਆਂ ਕਈ ਉਪ-ਬੋਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦੀ ਹੋਂਦ ਬੋਲੀ ਦੇ ਪੀਢੇ ਤਾਣੇ ਪੇਟੇ ਨੂੰ ਦਰਸਾਉਂਦੀ ਹੈ । ਕਿਸੇ ਬੋਲੀ ਦੇ ਪਰਮਾਣੀਕ ਕੋਸ਼ ਵਿਚ ਉਸ ਦੀਆਂ ਸਾਰੀਆਂ ਉਪ-ਬੋਲੀਆਂ ਦੇ ਸ਼ਬਦਾਂ ਦਾ ਹੋਣਾ ਜਿੱਥੇ ਜ਼ਰੂਰੀ ਹੈ ਉੱਥੇ ਉਪ-ਬੋਲੀਆਂ ਦੀਆਂ ਵਖਰੀਆਂ ਸ਼ਬਦਾਵਲੀਆਂ ਤਿਆਰ ਕਰ ਕੇ ਛਾਪਣੀਆਂ ਵੀ ਇਕ ਮਹੱਤਵ-ਪੂਰਣ ਕੰਮ ਹੈ ।

ਪੋਠੋਹਾਰੀ ਸ਼ਬਦ-ਕੋਸ਼ ਇਸ ਆਸ਼ੇ ਨੂੰ ਅਮਲੀ ਰੂਪ ਦੇਣ ਲਈ ਛੋਹਿਆ ਗਿਆ ਸੀ ਜੋ ਹੁਣ ਪੰਜਾਬੀ ਵਿਭਾਗ ਵੱਲੋਂ ਮੁਕੰਮਲ ਕਰ ਦਿੱਤਾ ਗਿਆ ਹੈ । ਨਿਰਸੰਦੇਹ ਪੰਜਾਬੀ ਭਾਸ਼ਾ ਨੂੰ ਇਹ ਇਕ ਬਹੁਮੁੱਲੀ ਦੇਣ ਹੈ । ਮੈਂ ਪੂਰਨ ਆਸ ਕਰਦਾ ਹਾਂ, ਕਿ ਪੰਜਾਬੀ ਵਿਭਾਗ ਇਸੇ ਤਰ੍ਹਾਂ ਆਪਣੇ ਜਤਨ ਜਾਰੀ ਰੱਖੇਗਾ ਤੇ ਸਮੇਂ ਸਮੇਂ ਬਾਕੀ ਰਹਿੰਦੇ ਉਪ-ਬੋਲੀ ਸ਼ਬਦ-ਕੋਸ਼ ਵੀ ਸੰਪੂਰਣ ਕਰਨ ਵਿਚ ਸਫਲ ਹੋਵੇਗਾ । ਇਨ੍ਹਾਂ ਉੱਦਮਾਂ ਦੀ ਸਫਲਤਾ ਸਾਡੇ ਮਹਾਨ ਕਾਰਜ ਪੰਜਾਬੀ-ਪੰਜਾਬੀ ਕੋਸ਼ ਨੂੰ ਮੁਕੰਮਲ ਕਰਨ ਵਿਚ ਵੀ ਬਹੁਤ ਸਹਾਈ ਹੋਏਗੀ ।

ਲਾਲ ਸਿੰਘ,
ਡਾਇਰੈਕਟਰ ਜਨਰਲ, ਭਾਸ਼ਾ ਵਿਭਾਗ, ਪੰਜਾਬ ।

ਪਟਿਆਲਾ,
੧੬-੧੧-੧੯੬੦

# ਪੋਠੋਹਾਰੀ ਨਿਰਣਾਇਕ ਬੋਰਡ

★
★
★
★
★
★
★
★
★
★

ਡਾ. ਜੀਤ ਸਿੰਘ 'ਸੀਤਲ'
ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ
ਸ੍ਰੀ ਸਰਬ ਦਿਆਲ ਸਿੰਘ
ਸ੍ਰੀ ਕੀਰਤ ਸਿੰਘ ਕੋਹਲੀ
ਸ੍ਰੀ ਦਰਸ਼ਨ ਸਿੰਘ 'ਅਵਾਰਾ' (ਕਨਵੀਨਰ)

# ਮੁਖ ਬੰਧ

ਕੌਮਾਂ ਤੇ ਦੇਸਾਂ ਦਾ ਵੱਡਾ ਤੇ ਅਮਿੱਟ ਸਰਮਾਇਆ ਉਨ੍ਹਾਂ ਦਾ ਸਾਹਿਤ ਹੁੰਦਾ ਹੈ ਅਤੇ ਸਾਹਿਤ ਦਾ ਸੋਮਾ ਤੇ ਆਧਾਰ ਭਾਸ਼ਾ ਹੁੰਦੀ ਹੈ। ਭਾਸ਼ਾ ਦੀ ਸੁਰੱਖਿਆ ਉਸਦੇ ਸ਼ਬਦ-ਅੰਕਣ ਵਿਚ ਹੈ। ਸ਼ਬਦਾਂ ਦਾ ਇਕੱਤਰ ਜਾਂ ਸੰਗ੍ਰਹਿ ਕਰਨਾ ਭਾਸ਼ਾ-ਵਿਕਾਸ ਦਾ ਮੂਲ ਕਾਰਜ ਹੈ। ਸ਼ਬਦ-ਕੋਸ਼ ਇਸ ਕਾਰਜ ਦਾ ਸਫਲ ਪਰੀਣਾਮ ਹੁੰਦੇ ਹਨ।

ਅਮੀਰ ਬੋਲੀ ਆਪਣੇ ਬੋਲੇ ਜਾਣ ਵਾਲੇ ਖੇਤਰ ਵਿਚ ਪਹਿਲਾਂ ਕਿਸੇ ਖ਼ਾਸ ਇਲਾਕੇ ਜਾਂ ਪ੍ਰਾਂਤ ਦੀ ਹੱਦ ਤਕ ਸੀਮਤ ਹੁੰਦੀ ਹੈ, ਪਰ ਆਪਣੇ ਪ੍ਰਭਾਵ, ਵਿਸ਼ੇਸ਼ ਗੁਣਾਂ, ਸੁਖੈਨ ਤੇ ਟਕਸਾਲੀ ਉਚਾਰਣ ਕਾਰਨ ਆਪਣੇ ਚਾਰੇ ਪਾਸੇ ਲਗਦੇ ਹੱਦ-ਬੰਨਿਆਂ ਪੁਰ ਵੀ ਛਾ ਜਾਂਦੀ ਹੈ ਤੇ ਆਪਣਾ ਪੁਰਾਣਾ ਜਾਂ ਨਿੱਜੀ ਇਲਾਕਾਈ ਰੂਪ ਤਜ ਦੇਂਦੀ ਹੈ। ਫ਼ਾਰਸੀ ਕਿਸੇ ਵੇਲੇ ਈਰਾਨ ਦੇ ਕੇਵਲ ਫ਼ਾਰਸ ਪ੍ਰਾਂਤ ਦੀ ਬੋਲੀ ਸੀ, ਦੂਜੇ ਪ੍ਰਾਂਤਾਂ ਦੀਆਂ ਬੋਲੀਆਂ ਉਸ ਦੀਆਂ ਉਪ-ਬੋਲੀਆਂ ਸਨ। ਪਰ ਉਹ ਆਪਣੀ ਸ਼ਕਤੀ ਤੇ ਸ਼ਰੀਨੀ ਕਾਰਨ ਸਾਰੇ ਈਰਾਨ ਪੁਰ ਛਾ ਗਈ ਤੇ ਅਜ ਫ਼ਾਰਸੀ ਈਰਾਨ ਦੀ ਰਾਜਸੀ ਬੋਲੀ ਹੈ। ਇਸੇ ਤਰ੍ਹਾਂ ਭਾਰਤ ਵਿਚ ਵਖ ਵਖ ਇਲਾਕਿਆਂ ਜਾਂ ਪ੍ਰਾਂਤਾਂ ਦੀਆਂ ਬੋਲੀਆਂ ਪ੍ਰਾਕ੍ਰਿਤਾਂ ਦੇ ਰੂਪ ਵਿਚ ਭਾਰਤ ਦੇ ਵੱਡੇ ਵੱਡੇ ਭਾਗਾਂ ਪੁਰ ਰਾਜ ਕਰਦੀਆਂ ਰਹੀਆਂ। ਅਜ ਦੀ ਬੋਲੀ ਭੂਤ-ਕਾਲ ਦੀ ਉਪ-ਬੋਲੀ ਸੀ, ਜਾਂ ਇਉਂ ਕਹੋ ਕਿ ਉਪ-ਬੋਲੀ ਹੀ ਅਸਲ ਟਕਸਾਲੀ ਤੇ ਪਰਮਾਣੀਕ ਬੋਲੀ ਨੂੰ ਜਨਮ ਦੇਂਦੀ ਹੈ। ਬੋਲੀ ਤੇ ਉਪ-ਬੋਲੀ ਦਾ ਅਟੁੱਟ ਤੇ ਗਹਿਰਾ ਸਬੰਧ ਹੈ। ਜਿੰਨੀਆਂ ਕਿਸੇ ਬੋਲੀ ਦੀਆਂ ਵਧੇਰੀਆਂ ਉਪ-ਬੋਲੀਆਂ ਹੋਣਗੀਆਂ, ਉੱਨੀ ਹੀ ਉਹ ਅਮੀਰ, ਵਿਸ਼ਾਲ ਤੇ ਪ੍ਰਭਾਵਸ਼ਾਲੀ ਮੰਨੀ ਜਾਵੇਗੀ। ਪੰਜਾਬੀ ਸ਼ਾਇਦ ਇਸ ਪੱਖ ਤੋਂ ਵਡੀਆਂ ਅਮੀਰ ਬੋਲੀਆਂ ਵਿੱਚੋਂ ਹੈ, ਇਸ ਦੀਆਂ ਅੱਠ ਉਪ-ਬੋਲੀਆਂ ਮੰਨੀਆਂ ਗਈਆਂ ਹਨ।

ਪੰਜਾਬੀ ਵਿਭਾਗ ਦੀ ਮੂਲ ਵਿਉਂਤ ਅਨੁਸਾਰ ਜਿੱਥੇ ਪੰਜਾਬੀ ਦਾ ਇਕ ਸਵਿਸਥਾਰ ਕੋਸ਼ ਤਿਆਰ ਕੀਤਾ ਜਾਣਾ ਨਿਸਚਿਤ ਹੈ ਉਥੇ ਪੰਜਾਬੀ ਦੀਆਂ ਉਪ-ਭਾਸ਼ਾਵਾਂ ਦੀਆਂ ਸ਼ਬਦਾਵਲੀਆਂ ਦਾ ਸੰਗ੍ਰਹਿ ਕਰਨਾ ਵੀ ਇਸੇ ਕਾਰਯਕ੍ਰਮ ਵਿਚ ਸ਼ਾਮਲ ਕੀਤਾ ਗਿਆ ਹੈ। ਇਹ ਕੰਮ ਉਨ੍ਹਾਂ ਵਿਸ਼ੇਸ਼ ਇਲਾਕਿਆਂ ਵਿਚ ਫਿਰ ਕੇ ਲੋਕਾਂ ਦੇ ਮੂੰਹਾਂ ਵਿੱਚੋਂ ਬੋਲਦੇ ਸ਼ਬਦਾਂ ਨੂੰ ਇਕੱਠਿਆਂ ਕਰਨ ਨਾਲ ਹੀ ਸੰਭਵ ਜਾਂ ਸਫਲ ਹੋਇਆ ਸਮਝਿਆ ਜਾ ਸਕਦਾ ਹੈ। ਇਸ ਕੰਮ ਲਈ ਉਚੇਚੇ ਉਪ-ਬੋਲੀ ਮਾਹਰ ਨਿਯੁਕਤ ਕੀਤੇ ਗਏ। ਹੁਣ ਤਕ ਅਸੀਂ 'ਪੋਠੋਹਾਰੀ' ਤੇ 'ਪੁਆਧੀ' ਦੇ ਸ਼ਬਦ-ਸੰਗ੍ਰਹਿ ਸੰਪੂਰਨ ਕਰ ਚੁਕੇ ਹਾਂ। ਇਹ ਪਾਠਕਾਂ ਦੇ ਸਾਹਮਣੇ ਹਨ। 'ਮਲਵਈ' ਪੁਰ ਕੰਮ ਹੋ ਰਿਹਾ ਹੈ। 'ਕਾਂਗੜੀ' ਪੁਰ ਵੀ ਵਿਗਿਆਨਕ ਢੰਗ ਨਾਲ ਕੰਮ ਜਾਰੀ ਹੈ। 'ਲਹਿੰਦੀ' ਪੁਰ ਅੰਗ੍ਰੇਜ਼ਾਂ ਵੱਲੋਂ ਪਹਿਲਾਂ ਬਹੁਤ ਕੰਮ ਹੋ ਚੁਕਾ ਹੈ। ਜਿਉਕਸ ਤੇ ਵਿਲਸਨ ਦੇ 'ਲਹਿੰਦਾ ਕੋਸ਼' ਇਸ ਪਾਸੇ ਕੀਤੇ ਗਏ ਚੰਗੇ ਜਤਨਾਂ ਵਿੱਚੋਂ ਕਹੇ ਜਾ ਸਕਦੇ ਹਨ। ਅਸੀਂ ਜਤਨ ਕਰ ਰਹੇ ਹਾਂ ਕਿ ਇਨ੍ਹਾਂ ਕੋਸ਼ਾਂ ਨੂੰ ਵੀ ਮੁੜ ਛਾਪ ਦਿੱਤਾ ਜਾਵੇ। ਜੰਮੂ ਕਸ਼ਮੀਰ ਦੀ ਸਰਕਾਰ ਵੱਲੋਂ 'ਡੋਗਰੀ' ਪੁਰ ਵੀ ਖ਼ਾਸਾ ਨਿੱਗਰ ਕੰਮ ਹੋ ਰਿਹਾ ਹੈ। ਇਸ ਤਰ੍ਹਾਂ ਪੰਜਾਬੀ ਦੀਆਂ ਬਹੁਤ ਸਾਰੀਆਂ ਉਪ-ਭਾਖਾਵਾਂ ਦੇ ਸ਼ਬਦ-ਕੋਸ਼ ਸ਼ੀਘਰ ਹੀ ਸਾਡੇ ਸਾਹਮਣੇ ਆ ਜਾਣਗੇ, ਤੇ ਇਉਂ ਸਾਡੀ ਇਸ ਯੋਜਨਾ ਦੀਆਂ ਅੰਤਮ ਕੜੀਆਂ ਪੂਰੀਆਂ ਹੋ ਜਾਣਗੀਆਂ।

ਪੋਠੋਹਾਰੀ ਦਾ ਇਹ ਸ਼ਬਦ-ਕੋਸ਼ ਆਪ ਦੇ ਹੱਥਾਂ ਵਿਚ ਹੈ। ਅਸਾਂ ਆਪਣੇ ਵੱਲੋਂ ਪੂਰਾ ਜਤਨ ਕੀਤਾ ਹੈ ਕਿ ਇਹ ਆਪਣੇ ਆਪ ਵਿਚ ਇਕ ਮੁਕੰਮਲ ਕੋਸ਼ ਹੋਵੇ, ਪਰ ਦੇਸ ਦੀ ਵੰਡ ਉਪਰੰਤ ਦੋ ਵੱਡੀਆਂ ਔਕੜਾਂ ਇਸ ਸ਼ਬਦ-ਸੰਗ੍ਰਹਿ ਦੇ ਰਾਹ ਵਿਚ ਪੇਸ਼ ਆਈਆਂ। ਇਕ ਤਾਂ, ਉਹ ਸਾਰਾ ਇਲਾਕਾ, ਜਿੱਥੋਂ ਦੀ ਇਹ ਉਪ-ਬੋਲੀ ਹੈ, ਪੱਛਮੀ ਪਾਕਿਸਤਾਨ ਵਿਚ ਰਹਿਣ ਕਾਰਨ ਸਾਡੇ ਉਪ-ਬੋਲੀ ਮਾਹਰ ਸ੍ਰੀ ਦਰਸ਼ਨ ਸਿੰਘ 'ਆਵਾਰਾ' ਲਈ ਅਪਹੁੰਚ ਹੋ ਗਿਆ ਅਤੇ ਅਸੀਂ ਬਹੁਤ ਸਾਰੇ ਅਜਿਹੇ ਸ਼ਬਦ ਇਕੱਤਰ ਨਹੀਂ ਕਰ ਸਕੇ, ਜਿਹੜੇ ਪੋਠੋਹਾਰ ਦੇ ਪਿੰਡਾਂ ਵਿਚ ਜਾ ਕੇ ਤੇ ਲੋਕਾਂ ਦੇ ਮੂੰਹੋਂ ਸੁਣ ਕੇ ਇਸ ਸੰਗ੍ਰਹਿ ਵਿਚ ਸੰਕਲਤ ਕੀਤੇ ਜਾ ਸਕਦੇ ਸਨ। ਦੂਜੇ ਉਧਰੋਂ

ਆਏ ਲੋਕ, ਇਕ ਤਾਂ ਦੇਸ ਦੇ ਸਾਰੇ ਪ੍ਰਾਂਤਾਂ ਵਿਚ ਖਿੰਡ-ਪੁੰਡ ਗਏ ਤੇ ਦੂਜਾ ਉਨ੍ਹਾਂ ਦੀ ਬੋਲੀ ਇਸ ਪਾਸੇ ਦੇ ਲੋਕਾਂ ਨਾਲ ਸੰਪਰਕ ਕਾਰਨ ਖ਼ਾਲਸ ਪੋਠੋਹਾਰੀ ਨਾ ਰਹੀ। ਫਿਰ ਵੀ ਸਾਡੇ ਉਪ-ਬੋਲੀ-ਮਾਹਰ ਨੇ ਜਿੱਥੇ ਜਿੱਥੇ ਵੀ ਪੋਠੋਹਾਰੀ ਲੋਕ ਆ ਕੇ ਬੈਠੇ ਉਨ੍ਹਾਂ ਪਾਸ ਜਾ ਜਾ ਸ਼ਬਦਾਂ ਨੂੰ ਇਕੱਠਿਆਂ ਕਰਨ ਦਾ ਪੂਰਾ ਜਤਨ ਕੀਤਾ ਹੈ।

ਆਸ ਹੈ ਸਾਡੇ ਸੁਹਿਰਦ ਪਾਠਕ ਸਾਡੀ ਇਸ ਮਜਬੂਰੀ ਨੂੰ ਮੁਖ ਰੱਖ ਕੇ ਹੀ ਇਸ ਸ਼ਬਦ-ਕੋਸ਼ ਦਾ ਮੁੱਲਅੰਕਣ ਕਰਨਗੇ। ਅਸੀਂ ਪੰਜਾਬੀ ਪਾਠਕਾਂ ਤੇ ਵਿਸ਼ੇਸ਼ ਕਰਕੇ ਉਪ-ਭਾਖਾ ਵਿਗਿਆਨੀਆਂ ਪਾਸ ਬਿਨੈ ਕਰਾਂਗੇ ਕਿ ਉਹ ਸਾਨੂੰ ਵਧ ਤੋਂ ਵਧ ਅਜਿਹੇ ਸ਼ਬਦ ਭੇਜਣ ਦੀ ਕ੍ਰਿਪਾਲਤਾ ਕਰਨਗੇ, ਜਿਹੜੇ ਇਸ ਸ਼ਬਦ-ਕੋਸ਼ ਵਿਚ ਸਮਿਲਤ ਹੋਣੋ ਕਿਸੇ ਕਾਰਨ ਰਹਿ ਗਏ ਹਨ। ਅਸੀਂ ਉਨ੍ਹਾਂ ਦੇ ਦਿੱਤੇ ਗਏ ਸੁਝਾਉ ਵੀ ਸਤਿਕਾਰ ਸਹਿਤ ਪਰਵਾਨ ਕਰਾਂਗੇ ਤੇ ਹਰ ਸੰਭਵ ਜਤਨ ਕਰਾਂਗੇ ਕਿ ਦੂਜੀ ਐਡੀਸ਼ਨ ਵਿਚ ਇਹ ਸਭ ਸ਼ਾਮਲ ਕਰ ਲਏ ਜਾਣ।

ਇਸ ਕੋਸ਼ ਦੀ ਤਿਆਰੀ ਲਈ ਕੋਸ਼ਕਾਰੀ ਭਾਗ ਸਮੁੱਚੇ ਤੌਰ ਤੇ ਪ੍ਰਸੰਸਾ ਤੇ ਧੰਨਵਾਦ ਦਾ ਹੱਕਦਾਰ ਹੈ, ਜਿਸ ਨੇ ਸਾਨੂੰ ਇੰਨੇ ਥੋੜੇ ਸਮੇਂ ਵਿਚ ਪੰਜਾਬੀ ਸੰਸਾਰ ਨੂੰ ਅਜਿਹੇ ਵਿਗਿਆਨਕ ਕੋਸ਼ ਪਰਦਾਨ ਕਰਨ ਦਾ ਅਵਸਰ ਬਖ਼ਸ਼ਿਆ।

ਪਟਿਆਲਾ,
੧੪ ਨਵੰਬਰ, ੧੯੬੦

ਜੀਤ ਸਿੰਘ 'ਸੀਤਲ'
ਡਾਇਰੈਕਟਰ,
ਪੰਜਾਬੀ ਵਿਭਾਗ, ਪੰਜਾਬ

# ਭੂਮਿਕਾ

ਜਦੋਂ ਕਿਸੇ ਬੋਲੀ ਕੋਲ ਐਨੀ ਅਮੀਰ ਸ਼ਬਦਾਵਲੀ ਨਾ ਹੋਵੇ ਕਿ ਉਸ ਬੋਲੀ ਦਾ ਲਿਖਾਰੀ ਬਿਨਾ ਕਿਸੇ ਰੁਕਾਵਟ ਤੋਂ ਆਪਣੇ ਹਾਵ-ਭਾਵ ਠੀਕ ਠੀਕ ਅਰਥਾਂ ਵਿਚ ਉਸ ਬੋਲੀ ਦੇ ਸ਼ਬਦਾਂ ਰਾਹੀਂ ਪਰਗਟਾ ਸਕੇ ਤਾਂ ਕੁਦਰਤੀ ਗੱਲ ਹੈ ਕਿ ਲਿਖਾਰੀ ਨੂੰ ਉਸ ਬੋਲੀ ਵਿਚ ਲਿਖਣ ਲਈ ਜਾਂ ਤਾਂ ਉਪ-ਬੋਲੀਆਂ ਤੋਂ ਸਹਾਇਤਾ ਲੈਣੀ ਪੈਂਦੀ ਹੈ ਤੇ ਜਾਂ ਫੇਰ ਕਿਸੇ ਦੂਜੀ ਬੋਲੀ ਤੋਂ ਸ਼ਬਦ ਉਧਾਰੇ ਲੈਣੇ ਪੈਂਦੇ ਹਨ । ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਇਕ ਬੋਲੀ ਦਾ ਆਪਣੀਆਂ ਉਪ-ਬੋਲੀਆਂ ਨਾਲ ਡੂੰਘਾ ਸਬੰਧ ਹੁੰਦਾ ਹੈ ਅਤੇ ਉਪ-ਬੋਲੀਆਂ ਆਪਣੀ ਟਕਸਾਲੀ ਬੋਲੀ ਵਿਚ ਅਜੇਹੇ ਸ਼ਬਦਾਂ ਦਾ ਵਾਧਾ ਕਰਦੀਆਂ ਹਨ ਜਿਹੜੇ ਕਿ ਉਸ ਵਿਚ ਮਿਲਦੇ ਨਾ ਹੋਣ ਪਰ ਉਨ੍ਹਾਂ ਦਾ ਹੋਣਾ ਬੜਾ ਜ਼ਰੂਰੀ ਹੋਵੇ । ਉਪ-ਬੋਲੀ ਦੇ ਅਜੇਹੇ ਸ਼ਬਦਾਂ ਦੀ ਵਿਸ਼ੇਸ਼ਤਾ ਕਰਕੇ ਇਹ ਐਨ ਸੰਭਵ ਹੁੰਦਾ ਹੈ ਕਿ ਮੁਨਾਸਬ ਮੌਕਾ ਮਿਲਣ ਤੇ ਅਜੇਹੀ ਉਪ-ਬੋਲੀ ਇਕ ਬੋਲੀ ਦਾ ਰੂਪ ਧਾਰਨ ਕਰ ਲਵੇ । ਹਰ ਅਮੀਰ ਅਤੇ ਪਰਮਾਣੀਕ ਬੋਲੀ ਜਨਮ ਹੀ ਆਪਣੀਆਂ ਉਪ-ਬੋਲੀਆਂ ਵਿੱਚੋਂ ਲੈਂਦੀ ਹੈ । ਉਹ ਉਪ-ਬੋਲੀ ਜੋ ਟਕਸਾਲੀ ਜਾਂ ਪਰਮਾਣੀਕ ਬੋਲੀ ਦਾ ਰੂਪ ਧਾਰਨ ਕਰਦੀ ਹੈ ਆਪਣਾ ਨਿੱਜੀ ਉਪ-ਭਾਸ਼ਾਈ-ਗੁਣ, ਜਿਹੜਾ ਕਿ ਉਸ ਦੀਆਂ ਉਚਾਰਣ-ਭੇਦ ਦੀਆਂ ਸਥਾਨਕ ਸਾਂਝੀਆਂ ਵਿਸ਼ੇਸ਼ਤਾਈਆਂ ਕਰਕੇ ਹੁੰਦਾ ਹੈ, ਤਿਆਗ ਕੇ ਹੀ ਅਜਿਹਾ ਕੁਝ ਕਰ ਸਕਦੀ ਹੈ । ਟਕਸਾਲੀ ਬੋਲੀ ਨੂੰ ਅਜਿਹਾ ਰੂਪ ਦੇਣ ਵਿਚ ਚੋਖਾ ਹੱਥ ਉਪ-ਬੋਲੀਆਂ ਦਾ ਹੀ ਹੁੰਦਾ ਹੈ, ਕਿਉਂਕਿ ਸਮੇਂ ਸਮੇਂ ਸਿਰ ਲੋੜ ਪੈਣ ਤੇ ਇਹ ਉਪ-ਬੋਲੀਆਂ ਹੀ ਟਕਸਾਲੀ ਬੋਲੀ ਨੂੰ ਲੋੜੀਂਦੇ ਸ਼ਬਦ ਦਿੰਦੀਆਂ ਹਨ ।

ਉਪ-ਭਾਸ਼ਾਵਾਂ ਦੀ ਉੱਪਰ ਦੱਸੀ ਮਹੱਤਤਾ ਨੂੰ ਪਛਾਣਦੇ ਹੋਏ ਪੰਜਾਬੀ-ਵਿਭਾਗ ਦੀਆਂ ਯੋਜਨਾਵਾਂ ਵਿਚ ਜਿੱਥੇ ਪੰਜਾਬੀ-ਕੋਸ਼, ਪੰਜਾਬੀ-ਹਿੰਦੀ-ਕੋਸ਼, ਪੰਜਾਬੀ-ਹਿੰਦੀ-ਉਰਦੂ-ਕੋਸ਼ ਤੇ ਪੰਜਾਬੀ-ਵਿਸ਼ਵ-ਕੋਸ਼ ਆਦਿ ਜੇਹੇ ਕੋਸ਼ ਬਣਾਉਣ ਦੀ ਤਜਵੀਜ਼ ਰੱਖੀ ਗਈ, ਓਥੇ ਪੰਜਾਬੀ ਦੀਆਂ ਵੱਖ ਵੱਖ ਉਪ-ਭਾਸ਼ਾਵਾਂ ਦੇ ਸ਼ਬਦ-ਕੋਸ਼ਾਂ ਦੀ ਰਚਨਾ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਗਿਆ । ਆਪਣੇ ਇਸ ਉੱਦੇਸ਼ ਦੀ ਪੂਰਤੀ ਲਈ ਮਹਿਕਮੇ ਵੱਲੋਂ 'ਪੁਆਧੀ' ਅਤੇ 'ਪੋਠੋਹਾਰੀ' ਦੋਂਹ ਉਪ-ਬੋਲੀਆਂ ਦੇ ਸ਼ਬਦ-ਸੰਗ੍ਰਹਿ ਦਾ ਬੀੜਾ ਚੁਕਿਆ ਗਿਆ । ਇਨ੍ਹਾਂ ਦੋਹਾਂ ਉਪ-ਬੋਲੀਆਂ ਦੇ ਸ਼ਬਦਾਂ ਨੂੰ ਇਕੱਠਾ ਕਰਕੇ ਸੰਚਿਤ ਕਰਨ ਲਈ ਦੋ ਉਪ-ਬੋਲੀ ਮਾਹਰਾਂ ਦੀ ਸੇਵਾ ਲਈ ਗਈ ਜਿਸ ਦਾ ਫਲ ਸਰੂਪ ਅਸੀਂ ਪੰਜਾਬੀ ਪਿਆਰਿਆਂ ਨੂੰ 'ਪੁਆਧੀ' ਅਤੇ 'ਪੋਠੋਹਾਰੀ' ਦੇ ਸ਼ਬਦ-ਕੋਸ਼ ਭੇਟਾ ਕਰ ਰਹੇ ਹਾਂ । ਇਹ ਹਥਲਾ ਕੋਸ਼ 'ਪੋਠੋਹਾਰੀ' ਦਾ ਸ਼ਬਦ-ਕੋਸ਼ ਹੈ ਜਿਸ ਨੂੰ ਕਿ ਗ੍ਰੀਅਰਸਨ ਭਾਵੇਂ ਇਕ ਸਵਤੰਤਰ ਉਪ-ਬੋਲੀ ਹੋਣ ਦੀ ਥਾਂ 'ਲਹਿੰਦੀ' ਦੀਆਂ ਉੱਤਰ-ਪੂਰਬੀ ਉਪ-ਭਾਸ਼ਾਵਾਂ ਵਿੱਚੋਂ ਇਕ ਮੰਨਦਾ ਹੈ । ਇਹ ਠੀਕ ਹੈ ਕਿ 'ਪੋਠੋਹਾਰੀ' ਉੱਤੇ 'ਲਹਿੰਦੀ' ਦਾ ਚੋਖਾ ਪਰਭਾਵ ਹੈ ਪਰ 'ਪੋਠੋਹਾਰੀ' ਆਪਣੇ ਆਪ ਵਿਚ ਇਕ ਸੁਤੰਤਰ ਉਪ-ਬੋਲੀ ਹੈ ।

੧੯੪੭ ਦੇ ਮਹਾਨ ਘੱਲੂਘਾਰੇ ਮਗਰੋਂ 'ਪੋਠੋਹਾਰ' ਦੇ ਅਸਲੀ ਤੇ ਮੁਢਲੇ ਵਸਨੀਕਾਂ ਦਾ ਢੇਰ ਹਿੱਸਾ ਆਪਣੀ ਮਾਤ-ਭੂਮੀ ਨੂੰ ਸਦਾ ਲਈ ਖ਼ੈਰਬਾਦ ਕਹਿ ਕੇ ਵਾਘੇ ਦੇ ਦੂਸਰੇ ਪਾਸੇ ਡੇਲਿਆਂ ਵਾਂਗ ਖਿੰਡ ਪੁੰਡ ਗਿਆ । ਕੋਈ ਵਿਸ਼ਾਲ ਹਿੰਦੁਸਤਾਨ ਦੇ ਕਿਸੇ ਕੋਨੇ ਵਿਚ ਜਾ ਵਸਿਆ ਤੇ ਕੋਈ ਕਿਸੇ ਵਿਚ । ਐਨ ਇਹੋ ਹਾਲ ਪੂਰਬੀ ਪੰਜਾਬ ਦੇ ਮਾਲਵੇ, ਪੁਆਧ, ਦੁਆਬੇ, ਮਾਝੇ, ਹਰਿਆਣੇ ਤੇ ਦਿੱਲੀ ਤੋਂ ਉੱਜੜ ਕੇ ਪਾਕਿਸਤਾਨ ਗਏ ਲੱਖਾਂ ਮੁਸਲਮਾਨ ਵਸਨੀਕਾਂ ਦਾ ਹੋਇਆ । ਜਿੱਥੇ ਕਿੱਥੇ ਵੀ ਕਿਸੇ ਇਲਾਕੇ ਦੇ ਲੋਕ ਜਾ ਬੈਠੇ ਓਥੇ ਹੀ ਉਨ੍ਹਾਂ ਦੀ ਬੋਲ ਚਾਲ ਦੀ ਬੋਲੀ ਦਾ ਪਰਭਾਵ ਉਥੋਂ ਦੀ ਸਥਾਨਕ ਬੋਲ ਚਾਲ ਦੀ ਬੋਲੀ ਉੱਤੇ ਪਿਆ । ਵੱਖ ਵੱਖ ਉਪ-ਬੋਲੀਆਂ ਦੇ ਸ਼ਬਦ ਆਪਸ ਵਿਚ ਰਲਗੱਡ ਹੋ ਗਏ ਤੇ ਸਥਾਨਕ ਜ਼ਬਾਨ ਖਿਚੜੀ ਜਿਹੀ ਬਣਨ ਲੱਗ ਪਈ । ਉਨ੍ਹਾਂ ਭੂਗੋਲਕ ਗੁੱਟਾਂ ਦੀ ਹੋਂਦ ਖਤਰੇ ਵਿਚ ਪੈਣ ਲੱਗੀ, ਜਿਨ੍ਹਾਂ ਨੂੰ ਕਿ ਭਾਸ਼ਾ-ਵਿਗਿਆਨੀਆਂ ਨੇ ਆਪਣੇ ਉਚੇਰੇ ਯਤਨਾਂ ਦੁਆਰਾ ਬੋਲੀ ਦੀਆਂ ਸਾਂਝੀਆਂ ਵਿਸ਼ੇਸ਼ਤਾਈਆਂ ਦੇ ਕਾਰਨ ਮਿਥਿਆ ਸੀ ।

ਉੱਪਰ ਦੱਸੀਆਂ ਮਹਾਨ ਇਤਿਹਾਸਕ ਅਦਲਾ ਬਦਲੀਆਂ ਦੇ ਸਮੇਂ ਵਿਚ ਜਾਂ ਤਾਂ ਉਪ-ਬੋਲੀਆਂ ਮਰ ਜਾਂਦੀਆਂ ਹਨ ਜਾਂ ਫੇਰ ਬਾਹਰੋਂ ਆ ਕੇ ਵਸੇ ਲੋਕਾਂ ਦੀ ਬੋਲਚਾਲ ਦੀ ਬੋਲੀ ਅਤੇ ਸਥਾਨਕ ਉਪ-ਬੋਲੀ ਦੇ ਸੰਜੋਗ ਦੁਆਰਾ ਕਿਸੇ ਹੋਰ ਨਵੀਂ ਉਪ-ਬੋਲੀ ਤੇ ਜੰਮ ਪੈਣ ਦੀ ਸੰਭਾਵਨਾ ਅਸਲੀਅਤ ਦਾ ਰੂਪ ਧਾਰਨ ਕਰਨ ਲਗਦੀ ਹੈ। ਆਪਣਾ ਅਸਲੀ ਵਜੂਦ ਉਹੋ ਉਪ-ਬੋਲੀ ਹੀ ਕਾਇਮ ਰਖ ਸਕਦੀ ਹੈ ਜਿਸ ਕੋਲ ਬਲਵਾਨ ਸ਼ਬਦਾਂ ਦਾ ਭੰਡਾਰ ਹੋਵੇ।

ਇਸ ਤਰ੍ਹਾਂ ਵੰਡ ਮਗਰੋਂ ਲੋਕਾਂ ਦੇ ਵਟਾਂਦਰੇ ਨਾਲ ਜੋ ਹਾਲਤ ਉਪ-ਬੋਲੀਆਂ ਦੀ ਹੋਈ ਉਸ ਨੂੰ ਧਿਆਨ ਵਿਚ ਰਖਦੇ ਹੋਏ ਇਹ ਵੀ ਐਨ ਸੰਭਵ ਹੈ ਕਿ ਇਕ ਐਸਾ ਸਮਾਂ ਆ ਜਾਵੇ ਜਦੋਂ ਅਸਲੀ ਉਪ-ਬੋਲੀ ਦੀ ਉਸ ਭੂਗੋਲਕ ਇਕਾਈ ਵਿਚ ਹੀ ਅਸਲੀ ਨੁਹਾਰ ਲੱਭਣੀ ਔਖੀ ਹੋ ਜਾਵੇ। ਇਹੋ ਜੇਹੀ ਸਥਿਤੀ ਵਿਚ ਉਪ-ਬੋਲੀਆਂ ਦੇ ਨਿਰੋਲ ਸ਼ਬਦਾਂ ਨੂੰ ਸਾਂਭ ਲੈਣਾ ਹੀ ਉਚਿਤ ਬਣਦਾ ਹੈ। ਇਸੇ ਸਥਿਤੀ ਦਾ ਜਾਇਜ਼ਾ ਲੈ ਕੇ ਅਸੀਂ ਇਹ ਯਤਨ ਅਰੰਭਿਆ ਹੈ।

### ਪੋਠੋਹਾਰੀ ਦਾ ਭੂਗੋਲਕ ਖੇਤਰ

ਭਾਈ ਕਾਨ੍ਹ ਸਿੰਘ ਜੀ ਨਾਭਾ ਆਪਣੇ ਮਹਾਨ ਕੋਸ਼ ਵਿਚ 'ਪੋਠੋਹਾਰ' ਦੀ ਹਦਬੰਦੀ ਸੰਖੇਪ ਵਿਚ ਇਉਂ ਕਰਦੇ ਹਨ—"ਦਰਿਆ ਜੇਹਲਮ ਅਤੇ ਸਿੰਧ ਦੇ ਮੱਧ ਦਾ ਇਲਾਕਾ, ਜਿਸ ਦਾ ਬਹੁਤਾ ਭਾਗ ਜ਼ਿਲਾ ਰਾਵਲਪਿੰਡੀ ਵਿਚ ਹੈ," ਅਤੇ ਪੰਜਾਬੀ ਦੀਆਂ ਉਪ-ਬੋਲੀਆਂ ਸਬੰਧੀ ਖੋਜ ਕਰਨ ਵਾਲਾ ਪ੍ਰਸਿੱਧ ਭਾਸ਼ਾ ਵਿਗਿਆਨੀ ਗੀਅਰਸਨ ਪੋਠੋਹਾਰੀ ਦਾ ਖੇਤਰ ਨੀਅਤ ਕਰਨ ਵੇਲੇ ਇਹ ਕਹਿੰਦਾ ਹੈ ਕਿ 'ਪੋਠੋਹਾਰੀ' ਦੋ ਪਰਕਾਰ ਦੀ ਹੈ। ਇਕ ਤਾਂ ਉਹ ਪੋਠੋਹਾਰੀ ਜੋ ਰਾਵਲਪਿੰਡੀ ਅਤੇ ਨਾਲ ਲਗਦੇ ਦੱਖਣ ਵੱਲ ਦੇ ਮੈਦਾਨਾਂ ਵਿਚ ਬੋਲੀ ਜਾਂਦੀ ਹੈ, ਅਤੇ ਦੂਜੀ ਉਹ ਜੋ ਕੋਹ ਮਰੀ ਦੀਆਂ ਪਹਾੜੀਆਂ ਵਿਚ ਜੰਮਦੀ ਪਲਦੀ ਹੈ।

ਕਈ ਲੇਖਕ 'ਪੋਠੋਹਾਰ' ਨੂੰ 'ਪੁਠਵਾਰਾ' ਵੀ ਲਿਖਦੇ ਹਨ। ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਕੋਸ਼ ਵਿਚ ਇਸ ਨੂੰ 'ਪੋਠੋਵਾਰ' ਲਿਖਿਆ ਹੈ ਕਿਉਂਕਿ ਪੋਠੋਹਾਰ ਦਾ ਇਲਾਕਾ ਉੱਚਾ ਨੀਵਾਂ ਹੈ ਅਤੇ ਇਹੋ ਜੇਹੇ ਉੱਚੇ ਨੀਵੇਂ ਇਲਾਕੇ ਨੂੰ 'ਪਠਾਰ' ਸੱਦਿਆ ਜਾਂਦਾ ਹੈ। ਇਸ ਕਰਕੇ ਇਹ ਵੀ ਸੰਭਵ ਹੈ ਕਿ 'ਪੋਠੋਹਾਰ' ਸ਼ਬਦ 'ਪੁਠਵਾਰ' ਤੋਂ ਹੀ ਨਿਕਲਿਆ ਹੋਵੇ। ਜੇ ਅਸੀਂ ਇਸ ਸ਼ਬਦ ਦੀ ਨਿਰੁਕਤੀ ਕਰੀਏ ਤਾਂ (ਪੋਠੋਹਾਰ=ਪੋਠ ∠ਪੁੱਠ+ੳ+ਹਾਰ) ਹੋਵੇਗੀ ਜਿਸ ਦੇ ਅਰਥ ਹਨ 'ਪੁੱਠ ਵਾਲਾ'। ਪਸ਼ੂ ਦੀ 'ਪੁੱਠ' ਬਾਕੀ ਦੇ ਲਾਗਲੇ ਹਿੱਸੇ ਨਾਲੋਂ ਕੁਝ ਵਧੇਰੇ ਉੱਚੀ ਹੁੰਦੀ ਹੈ। ਸਵਰਗੀ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਇਸ ਇਲਾਕੇ ਦੀ ਧਰਤੀ ਦੀ ਉਚਾਈ ਸਮੁੰਦਰੀ ਤੱਟ (ਸਤ੍ਹਾ) ਨਾਲੋਂ ੧੯੯੪ ਫੁੱਟ ਉੱਚੀ ਦੱਸੀ ਹੈ ਜਦੋਂ ਕਿ ਜਿਹਲਮ ਦੀ ਧਰਤੀ ਸਮੁੰਦਰੀ ਤੱਟ ਤੋਂ ਸਿਰਫ ੭੬੫ ਫੁੱਟ ਉੱਚੀ ਹੈ। ਇਸ ਤੋਂ ਸਪਸ਼ਟ ਹੈ ਕਿ ਪੋਠੋਹਾਰ ਦਾ ਇਲਾਕਾ ਆਪਣੇ ਲਾਗਲੇ ਇਲਾਕੇ ਤੋਂ ਉੱਚਾ ਹੈ ਤੇ ਇਸ ਉਚਾਈ ਕਰਕੇ ਹੀ ਇਸ ਭੂਗੋਲਕ ਖੇਤਰ ਦਾ ਨਾਉਂ 'ਪੁਠਹਾਰ' ਜਾਂ 'ਪੁਠਵਾਰ' ਤੋਂ 'ਪੋਠੋਹਾਰ' ਪੈ ਗਿਆ।

ਉੱਪਰਲੇ ਕਥਨਾਂ ਨੂੰ ਧਿਆਨ ਵਿਚ ਰਖਦੇ ਹੋਏ ਪੋਠੋਹਾਰੀ ਦੇ ਖੇਤਰ ਵਿਚ ਅਸੀਂ ਜ਼ਿਲਾ ਜਿਹਲਮ ਦਾ ਪੂਰਬੀ ਹਿੱਸਾ, ਰਾਵਲ ਪਿੰਡੀ ਜ਼ਿਲੇ ਦਾ ਮੈਦਾਨੀ ਹਿੱਸਾ, ਉੱਪਰਲੇ ਪਾਸੇ ਕੋਹ ਮਰੀ ਦੀਆਂ ਪਹਾੜੀਆਂ ਤਕ ਦਾ ਹਿੱਸਾ ਅਤੇ ਦੂਜੇ ਪਾਸੇ ਜ਼ਿਲੇ ਹਜ਼ਾਰੇ ਦਾ ਕੁੱਝ ਹਿੱਸਾ ਸ਼ਾਮਲ ਕਰ ਸਕਦੇ ਹਾਂ। ਗੁਜਰਾਤ ਦੇ ਉੱਤਰੀ ਹਿੱਸੇ ਵਿਚ ਵੀ ਪੋਠੋਹਾਰੀ ਬੋਲੀ ਜਾਂਦੀ ਹੈ।

### ਪੋਠੋਹਾਰੀ ਉਤੇ ਵੈਦਕ ਸੰਸਕ੍ਰਿਤ ਅਤੇ ਫ਼ਾਰਸੀ ਦਾ ਪਰਭਾਵ

ਭਾਰਤ ਦੇ ਇਤਿਹਾਸ ਨੂੰ ਪੜ੍ਹ ਕੇ ਇਹ ਪਤਾ ਲਗਦਾ ਹੈ ਕਿ ਆਰੀਆ ਲੋਕ ਤੇ ਹੋਰ ਜਿੰਨੇ ਵੀ ਮੁਸਲਮਾਨ ਹਮਲਾਆਵਰ ਭਾਰਤ ਵਿਚ ਆਏ ਉਹ ਸਾਰੇ ਹੀ ਕੋਹ ਹਿੰਦੂਕੁਸ਼, ਜਿਹੜਾ ਕਿ ਭਾਰਤ ਦੇ ਉੱਤਰ-ਪੱਛਮ ਵਿਚ ਹੈ, ਨੂੰ ਪਾਰ ਕਰਕੇ ਆਏ ਅਤੇ ਆ ਕੇ ਸਿੰਧ ਨਦੀ ਦੇ ਕਿਨਾਰੇ ਠਹਿਰਦੇ ਰਹੇ। ਪੋਠੋਹਾਰ ਦਾ ਇਲਾਕਾ ਸਾਹਮਣੇ ਆਉਣ ਕਰ ਕੇ ਉਹ ਸਭ ਤੋਂ ਪਹਿਲਾਂ ਇਸੇ ਇਲਾਕੇ ਵਿਚ ਪੈਰ ਪਾਉਂਦੇ ਸਨ। ਵੇਦਾਂ ਦੀ ਰਚਨਾ ਵੀ ਆਰੀਆ ਲੋਕਾਂ ਨੇ ਪਹਿਲੇ ਪਹਿਲ ਇਸੇ ਇਲਾਕੇ ਵਿਚ ਹੀ ਕੀਤੀ ਅਤੇ ਮੁਸਲਮਾਨ ਹਮਲਾਆਵਰਾਂ ਦੁਆਰਾ ਫ਼ਾਰਸੀ ਵੀ ਪਹਿਲਾਂ ਪਹਿਲ ਹਿੰਦੁਸਤਾਨ ਦੇ ਇਸੇ ਇਲਾਕੇ ਵਿਚ ਆਈ। ਇਹੀ ਕਾਰਨ ਹੈ ਕਿ ਹੋਰਨਾਂ ਉਪ-ਬੋਲੀਆਂ ਨਾਲੋਂ ਪੋਠੋਹਾਰੀ ਵਿਚ ਵੇਦਿਕ ਸੰਸਕ੍ਰਿਤ ਅਤੇ ਫ਼ਾਰਸੀ ਦੇ ਕਈ ਸ਼ਬਦ ਮਿਲਦੇ ਹਨ। ਵੇਦਕ-ਸੰਸਕ੍ਰਿਤ ਦੇ ਪਏ ਪਰਭਾਵ ਕਾਰਨ ਜਿੱਥੇ

ਪੋਠੋਹਾਰੀ ਦੀ ਕੁੱਝ ਸ਼ਬਦਾਵਲੀ ਵੇਦਕ ਸੰਸਕ੍ਰਿਤ ਨਾਲ ਮਿਲਦੀ ਹੈ ਓਥੇ ਦੋਹਾਂ ਦੀ ਸ਼ੈਲੀ ਗੁੰਦਵੀਂ ਹੈ। ਵੇਦਕ ਸੰਸਕ੍ਰਿਤ ਦੀ ਮਿਠਾਸ ਦੇ ਅਸਰ ਨਾਲ ਪੋਠੋਹਾਰੀ ਵੀ ਅਤੀ ਮਿੱਠੀ ਜ਼ਬਾਨ ਬਣ ਗਈ ਹੈ।

ਲਾਹੌਰ ਤੋਂ, ਜਿਹੜਾ ਕਿ ਪੰਜਾਬੀ ਦਾ ਕੇਂਦਰ ਮੰਨਿਆਂ ਜਾਂਦਾ ਸੀ, ਜੇ ਅਸੀਂ ਪੂਰਬ ਵਾਲੇ ਪਾਸੇ ਨੂੰ ਜਾਈਏ ਤਾਂ ਬੋਲੀ ਵਿਚ ਵਿਯੋਗਆਤਮਕ ਗੁਣ ਵਧਦਾ ਤੁਰਿਆ ਜਾਂਦਾ ਹੈ। ਪਰ ਜਦੋਂ ਅਸੀਂ ਲਾਹੌਰ ਤੋਂ ਲਹਿੰਦੇ ਵਲ ਨੂੰ ਤੁਰੀਏ ਤਾਂ ਇਸ ਵਿਚ ਸੰਜੋਗਆਤਮਕ ਗੁਣ ਪ੍ਰਧਾਨ ਹੁੰਦਾ ਚਲਾ ਜਾਂਦਾ ਹੈ। ਪਹਿਲੀ ਹਾਲਤ ਵਿਚ ਪੰਜਾਬੀ ਉੱਤੇ ਹਿੰਦੀ ਦੀ ਖੜੀ ਬੋਲੀ ਦਾ ਪਰਭਾਵ ਵਧਦਾ ਪ੍ਰਤੱਖ ਦਿਖਾਈ ਦਿੰਦਾ ਹੈ ਜਦੋਂ ਕਿ ਦੂਜੀ ਹਾਲਤ ਵਿਚ ਪੰਜਾਬੀ ਉੱਤੇ ਵੇਦਕ ਸੰਸਕ੍ਰਿਤ, ਫ਼ਾਰਸੀ ਅਤੇ ਸਿੰਧੀ ਦਾ ਅਸਰ ਹੋਇਆ ਸਾਫ਼ ਦਿਸਦਾ ਹੈ। ਆਪਣੇ ਸੰਜੋਗਆਤਮਕ ਗੁਣ ਕਰਕੇ 'ਪੋਠੋਹਾਰੀ' ਵੇਦਕ ਸੰਸਕ੍ਰਿਤ ਅਤੇ ਪੁਰਾਣੀ ਪ੍ਰਾਕ੍ਰਿਤ ਤੇ ਵਧੇਰੇ ਨੇੜੇ ਹੈ। 'ਖਾਂਦਾਈਸੁ', 'ਜਾਂਦਾਈਸੁ' ਤੇ 'ਮਾਰਦਾਈਸੁ' ਆਦਿ ਸ਼ਬਦਾਂ ਉੱਤੇ ਪੁਰਾਣੀ ਪ੍ਰਾਕ੍ਰਿਤ ਦਾ ਹੀ ਅਸਰ ਹੈ ਜੋ ਪੋਠੋਹਾਰੀ ਨੇ ਅਜੇ ਤੱਕ ਸੰਭਾਲਿਆ ਹੋਇਆ ਹੈ। ਪੋਠੋਹਾਰੀ ਗਿਣਤੀ ਦੇ ਕਈ ਸ਼ਬਦ ਸੰਸਕ੍ਰਿਤ ਦੇ ਸ਼ਬਦਾਂ ਨਾਲ ਢੇਰ ਮਿਲਦੇ ਹਨ ਜਿਵੇਂ ਪੋਠੋਹਾਰੀ ਵਿਚ 'ਤਰੈ'=ਤਿੰਨ ਅਤੇ ਸੰਸਕ੍ਰਿਤ ਵਿਚ "त्रय"=ਤਿੰਨ, ਅਤੇ ਪੋਠੋਹਾਰੀ 'ਤੇਤਰੀ'=ਤੇਤੀ, ਜਦੋਂ ਕਿ ਸੰਸਕ੍ਰਿਤ ਵਿਚ ਵੀ "त्रस्त्र"=ਤੇਤੀ ਹੀ ਹੈ। ਇਸੇ ਤਰ੍ਹਾਂ ਪੋਠੋਹਾਰੀ ਵਿਚ 'ਹਮਾਤੜ' ਅਤੇ 'ਤਮ੍ਹਾਤੜ' ਲਈ ਦੋ ਸ਼ਬਦ 'ਅਸਮੱਤਰ' ਅਤੇ 'ਤੁਸਮੱਤਰ' ਆਮ ਪਰਚੱਲਤ ਹਨ, ਜਦੋਂ ਕਿ ਸੰਸਕ੍ਰਿਤ ਵਿਚ ਇਨ੍ਹਾਂ ਸ਼ਬਦਾਂ ਦਾ ਮੂਲ ਰੂਪ 'अस्मद्' ਜਾਂ 'अस्मत्' ਅਤੇ 'युष्मद्' ਜਾਂ 'युष्मत्' ਕਰਕੇ ਮਿਲਦਾ ਹੈ। 'ਰਾਕਸ਼', 'ਜਾਤਕ', ਅਤੇ 'ਗੱਛ' ਆਦਿ ਸ਼ਬਦ ਵੀ ਵੇਦਕ ਸੰਸਕ੍ਰਿਤ ਦੇ ਹਨ ਜੋ ਪੋਠੋਹਾਰੀ ਵਿਚ ਆਮ ਪ੍ਰਚੱਲਤ ਹਨ। ਕਈ ਸ਼ਬਦਾਂ ਨੂੰ ਉਸੇ ਤਰ੍ਹਾਂ ਕੇਵਲ ਮਾਮੂਲੀ ਤਬਦੀਲੀ ਨਾਲ ਹੀ ਵਰਤ ਲਿਆ ਜਾਂਦਾ ਹੈ ਜਿਵੇਂ 'ਤਰਕਰੀ' ਨੂੰ 'ਤਰੱਕੜੀ' ਅਤੇ 'ਕੱਪਨਾ' ਨੂੰ 'ਕੱਪਣਾ' ਆਦਿ।

ਵੇਦਕ ਸੰਸਕ੍ਰਿਤ ਤੋਂ ਇਲਾਵਾ ਅਰਬੀ ਫ਼ਾਰਸੀ ਦੇ ਵੀ ਕਈ ਸ਼ਬਦ ਪੋਠੋਹਾਰੀ ਨੇ ਆਪਣੇ ਭੰਡਾਰ ਵਿਚ ਸਾਂਭ ਕੇ ਰੱਖੇ ਹੋਏ ਹਨ। ਫ਼ਾਰਸੀ ਦਾ ਸ਼ਬਦ 'ਕਾਸ਼ਕ' ਚਮਚੇ ਦੇ ਅਰਥਾਂ ਵਿਚ ਪੋਠੋਹਾਰੀ ਵਿਚ ਹੀ ਵਰਤਿਆ ਜਾਂਦਾ ਹੈ, ਹੋਰ ਕਿਸੇ ਉਪਬੋਲੀ ਵਿਚ ਨਹੀਂ। ਇਸੇ ਤਰ੍ਹਾਂ ਕਬਰ ਵਾਸਤੇ 'ਕੌਰ', ਖੁਲ੍ਹੀ ਇਜਾਜ਼ਤ ਲਈ 'ਮਵਾਹ' (ਅਰ. ਮਬਾਹ) ਸੌਣ ਵੇਲੇ ਦੀ ਨਮਾਜ਼ ਲਈ 'ਕੁਫ਼ਤਾਂ' (ਫ਼ਾ. ਖ਼ੁਫ਼ਤਾਂ) ਆਦਿ ਅੱਜ ਤੱਕ ਪੋਠੋਹਾਰੀ ਬੋਲੀ ਦਾ ਜੀਉਂਦਾ ਜਾਗਦਾ ਹਿੱਸਾ ਬਣੇ ਹੋਏ ਹਨ।

### ਪੋਠੋਹਾਰੀ ਦੇ ਦੋ ਰੂਪ

ਪ੍ਰਸਿੱਧ ਭਾਸ਼ਾ ਵਿਗਿਆਨੀ ਗ੍ਰੀਅਰਸਨ ਦੇ ਵਿਚਾਰ ਅਨੁਸਾਰ 'ਪੋਠੋਹਾਰੀ' ਦੋ ਤਰ੍ਹਾਂ ਦੀ ਹੈ। ਇਕ ਉਹ ਜੋ ਰਾਵਲਪਿੰਡੀ ਅਤੇ ਉਸ ਦੇ ਆਸ ਪਾਸ ਦੇ ਮੈਦਾਨੀ ਇਲਾਕੇ ਵਿਚ ਬੋਲੀ ਜਾਂਦੀ ਹੈ ਅਤੇ ਦੂਜੀ ਉਹ ਜੋ ਮਰੀ ਦੀਆਂ ਪਹਾੜੀਆਂ ਵਿਚ ਬੋਲੀ ਜਾਂਦੀ ਹੈ। ਪਿਛਲੀ ਪੋਠੋਹਾਰੀ ਨੂੰ ਉਹ ਪਹਾੜੀ-ਪੋਠੋਹਾਰੀ ਕਹਿੰਦਾ ਹੈ ਕਿਉਂਕਿ ਉਸ ਅਨੁਸਾਰ 'ਪਹਾੜੀ-ਪੋਠੋਹਾਰੀ' ਅਤੇ 'ਮੈਦਾਨੀ-ਪੋਠੋਹਾਰੀ' ਵਿਚ ਥੋੜੀ ਜਿਹੀ ਭਿੰਨਤਾ ਹੈ। ਮਰੀ ਤੋਂ ਜਿਉਂ ਜਿਉਂ ਰਾਵਲਪਿੰਡੀ ਵਲ ਜਾਈਏ ਤਿਉਂ ਤਿਉਂ ਪਹਾੜੀ-ਪੋਠੋਹਾਰੀ ਮੈਦਾਨੀ-ਪੋਠੋਹਾਰੀ ਦੇ ਨੇੜੇ ਹੁੰਦੀ ਚਲੀ ਜਾਂਦੀ ਹੈ ਅਤੇ ਜੇ ਮਰੀ ਤੋਂ ਕਸ਼ਮੀਰ ਵੱਲ ਜਾਇਆ ਜਾਵੇ ਤਾਂ ਇਸ ਉਤੇ ਕਸ਼ਮੀਰੀ ਦਾ ਪਰਭਾਵ ਪੈਂਦਾ ਚਲਾ ਜਾਂਦਾ ਹੈ। ਸੰਸਕ੍ਰਿਤ ਦਾ 'ਗੱਛ' ਧਾਤੂ ਕਸ਼ਮੀਰੀ ਅਤੇ ਪੋਠੋਹਾਰੀ ਦੋਹਾਂ ਜ਼ਬਾਨਾਂ ਵਿਚ ਮੌਜੂਦ ਹੈ।

ਇਸ ਤੋਂ ਇਲਾਵਾ ਕੁਝ ਕੁ ਹੋਰ ਭਾਸ਼ਾ-ਵਿਗਿਆਨੀ ਪੋਠੋਹਾਰੀ ਦੇ ਅਧਿਐਨ ਮਗਰੋਂ ਇਸ ਸਿੱਟੇ ਤੇ ਵੀ ਪੁੱਜੇ ਹਨ ਕਿ ਮੈਦਾਨੀ-ਪੋਠੋਹਾਰੀ ਵੀ ਦੋ ਪ੍ਰਕਾਰ ਦੀ ਹੈ। ਇਕ ਉਹ ਜੋ ਕੇਂਦਰੀ ਪੰਜਾਬੀ ਦੇ ਪਰਭਾਵ ਹੇਠਾਂ ਪੜ੍ਹੇ ਲਿਖੇ ਸ਼ਹਿਰੀਆਂ ਦੀ ਬੋਲੀ ਹੈ ਅਤੇ ਦੂਜੀ ਉਹ ਜੋ ਅਣਪੜ੍ਹ ਪੇਂਡੂ ਬੋਲਦੇ ਹਨ। ਸ਼ਹਿਰੀਏ ਪੋਠੋਹਾਰੀ ਆਖਣਗੇ— 'ਕੁਧਰ ਜਾਨੈ' ਪਰ ਪੇਂਡੂ ਆਖਣਗੇ— 'ਕੁਧਰ ਗਛਣੈ'। ਸ਼ਹਿਰੀਏ ਆਨਾ, ਜਾਨਾ, ਮੈਂਡਾ, ਤੈਂਡਾ ਤ੍ਰੇ ਮਿੱਘੀ ਆਖਣਗੇ ਪਰ ਪੇਂਡੂ 'ਅੱਛਣਾ', 'ਗੱਛਣਾ', 'ਮਾੜ੍ਹਾ', 'ਤੁਹਾੜਾ' ਤੇ 'ਮਿੰਘੀ' ਹੀ ਬੋਲਣਗੇ। ਖ਼ਾਲਸ ਪੋਠੋਹਾਰੀ ਪੇਂਡੂਆਂ ਦੀ ਬੋਲੀ ਹੈ, ਸ਼ਹਿਰੀਆਂ ਦੀ ਨਹੀਂ।

ਪੋਠੋਹਾਰੀ ਦੀਆਂ ਵਿਆਕਰਨਕ ਵਿਸ਼ੇਸ਼ਤਾਈਆਂ

ਵਿਆਕਰਣ ਅਤੇ ਧੁਨੀ-ਪਰੀਵਰਤਨ (Phonetic Changes) ਦੇ ਦਰਿਸ਼ਟੀ-ਕੋਣ ਤੋਂ ਪੋਟੋਹਾਰੀ ਉਪ-ਬੋਲੀ ਦਾ ਅਧਿਐਨ ਆਪਣੇ ਆਪ ਵਿਚ ਇਕ ਦਿਲਚਸਪ ਵਿਸ਼ਾ ਹੈ। ਜਦ ਅਸੀਂ ਸ਼ਬਦਾਂ ਦੀ ਬਣਤਰ ਨੂੰ ਗਹੁ ਨਾਲ ਪਰਖਦੇ ਹਾਂ ਅਤੇ ਨਿਰੁਕਤੀ ਦੁਆਰਾ ਉਨ੍ਹਾਂ ਦੇ ਧਾਤੂ ਲਭਦੇ ਹਾਂ ਤਾਂ ਬੜੇ ਹੈਰਾਨ ਕਰ ਦੇਣ ਵਾਲੇ ਸਿੱਟੇ ਸਾਡੇ ਸਾਹਮਣੇ ਆਉਂਦੇ ਹਨ। ਅਜਿਹੇ ਕੁਝ ਕੁ ਕੱਢੇ ਸਿੱਟੇ ਹੇਠ ਦਿੱਤੇ ਜਾਂਦੇ ਹਨ :—

੧) ਕੇਂਦਰੀ ਪੰਜਾਬੀ ਦੇ ਸ਼ਬਦ ਦੇ ਮੁਢ ਵਿਚ ਆਏ 'ਉ' ਅਤੇ 'ਇ' ਪੋਠੋਹਾਰੀ ਵਿਚ 'ਹੁ' ਅਤੇ 'ਹਿ' ਵਿਚ ਬਦਲ ਦਿੱਤੇ ਜਾਂਦੇ ਹਨ ਜਿਵੇਂ—'ਉਸ', 'ਇਸ', 'ਇਕ', 'ਇਤਨਾ' ਦੀ ਥਾਂ 'ਹੁਸ', 'ਹਿਸ', 'ਹਿਕ' ਅਤੇ 'ਹਿਤਨਾ' ਆਦਿ ਲਿਖੇ ਤੇ ਬੋਲੇ ਜਾਂਦੇ ਹਨ।

੨) ਵਰਤਮਾਨ ਕ੍ਰਿਆ ਦੇ ਅੰਤਲੇ 'ਦ' ਨੂੰ 'ਨ' ਅਤੇ 'ਣ' ਵਿਚ ਵਟਾ ਲਿਆ ਜਾਂਦਾ ਹੈ ਜਿਵੇਂ 'ਜਾਂਦਾ', 'ਪੀਂਦਾ', 'ਲੈਂਦਾ' ਤੇ 'ਕਰਦਾ' ਆਦਿ ਦੀ ਥਾਂ ਪੋਠੋਹਾਰੀ ਵਿਚ 'ਜਾਨਾ (ਣਾ)', 'ਪੀਨਾ (ਣਾ)', 'ਲੈਨਾ (ਣਾ)' ਤੇ 'ਕਰਨਾ (ਣਾ)', ਆਦਿ ਬਣ ਜਾਂਦੇ ਹਨ। ਇਸੇ ਤਰ੍ਹਾਂ 'ਜਾਂਦਿਆਂ', 'ਦੇਂਦਿਆਂ', 'ਖਾਂਦਿਆਂ' ਤੇ 'ਪੀਂਦਿਆਂ' ਦੀ ਥਾਂ 'ਜਾਨਿਆਂ', 'ਦੇਨਿਆਂ', 'ਖਾਨਿਆਂ', 'ਪੀਨਿਆਂ' ਅਤੇ 'ਜਾਣਿਆਂ', 'ਦੇਣਿਆਂ', 'ਖਾਣਿਆਂ', 'ਪੀਣਿਆਂ' ਆਦਿ ਬਣ ਜਾਂਦੇ ਹਨ।

੩) 'ਦਾ', 'ਦੇ', 'ਦੀ', ਅਤੇ 'ਦੀਆਂ' ਆਦਿ ਸਬੰਧਕੀ ਪ੍ਰਤਿਆਵਾਂ ਪੋਠੋਹਾਰੀ ਵਿਚ 'ਨਾ', 'ਨੇ', 'ਨੀ' ਅਤੇ 'ਨੀਆਂ' ਕਰਕੇ ਉਚਾਰੀਆਂ ਜਾਂਦੀਆਂ ਹਨ, ਜਿਵੇਂ 'ਕਾਕੇ ਦਾ ਝੱਗਾ', 'ਜਾਤਕੜੀ ਦੀ ਕਮੀਜ਼', 'ਭਾਪੇ ਦੇ ਕਪੜੇ' 'ਚਾਚੇ ਦੀਆਂ ਪੱਗਾਂ' ਆਦਿ ਦੀ ਥਾਂ ਪੋਠੋਹਾਰੀ ਵਿਚ 'ਕਾਕੇ ਨਾ ਝੱਗਾ', 'ਜਾਤਕੜੀ ਨੀ ਕਮੀਜ਼' ਅਤੇ 'ਭਾਪੇ ਨੇ ਕਪੜੇ' 'ਚਾਚੇ ਨੀਆਂ ਪੱਗਾਂ' ਆਦਿ ਬਣ ਜਾਂਦੇ ਹਨ।

੪) ਕ੍ਰਿਆ-ਵਿਸ਼ੇਸ਼ਣ 'ਕਿੱਥੇ', 'ਕਿੱਧਰ', 'ਕਿਸ' ਆਦਿ ਦੀ ਸਿਹਾਰੀ ( ਿ) ਦੀ ਥਾਂ ਔਂਕੜ ( ੁ ) ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਇਨ੍ਹਾਂ ਨੂੰ 'ਕੁਥੇ', 'ਕੁਥੈ', 'ਕੁਧਰ' ਜਾਂ 'ਕੁਸ' ਉਚਾਰਿਆ ਜਾਂਦਾ ਹੈ।

੫) ਕ੍ਰਿਆ-ਵਿਸ਼ੇਸ਼ਣ 'ਉਥੇ', 'ਇਥੇ', 'ਕਿੱਥੇ' ਅਤੇ 'ਜਿੱਥੇ' ਆਦਿ ਦੀ ਲਾਂ ( ੇ ) ਦੀ ਥਾਂ ਦੁਲਾਂ ( ੈ ) ਵਰਤ ਕੇ ਉਨ੍ਹਾਂ ਦਾ ਉਚਾਰਣ 'ਉਥੈ', 'ਇਥੈ', 'ਕੁਥੈ' ਅਤੇ 'ਜਿੱਥੈ' ਆਦਿ ਕਰ ਕੇ ਕੀਤਾ ਜਾਂਦਾ ਹੈ।

੬) 'ਉਠਾਉਣਾ', 'ਬਣਾਉਣਾ', 'ਭੁਲਾਉਣਾ' ਅਤੇ 'ਜਗਾਉਣਾ' ਆਦਿ ਸਕਰਮਕ ਕ੍ਰਿਆਵਾਂ ਵਿਚਲੇ 'ਉ' ਨੂੰ ਅੱਵਲ ਤਾਂ ਉਚਾਰਿਆ ਹੀ ਨਹੀਂ ਜਾਂਦਾ, ਜਿਵੇਂ—'ਉਠਾਣਾ', 'ਬਣਾਣਾ', 'ਭੁਲਾਣਾ' ਅਤੇ 'ਜਗਾਣਾ' ਆਦਿ, ਜਾਂ ਫਿਰ ਕਿਧਰੇ ਕਿਧਰੇ 'ਗਾਉਣਾ', 'ਨ੍ਹਾਉਣਾ' ਆਦਿ ਸ਼ਬਦਾਂ ਵਿਚ 'ਉ' 'ਵ' ਵਿਚ ਬਦਲ ਦਿੱਤਾ ਜਾਂਦਾ ਹੈ ਜਿਵੇਂ—'ਗਾਵਣਾ' ਅਤੇ 'ਨ੍ਹਾਵਣਾ' ਆਦਿ।

੭) ਸਬੰਧਕੀ ਪ੍ਰਤਿਆ 'ਨੂੰ' ਦੀ ਥਾਂ 'ਕੀ' ਦਾ ਪਰਯੋਗ ਪੋਠੋਹਾਰੀ ਵਿਚ ਆਮ ਕੀਤਾ ਜਾਂਦਾ ਹੈ ਜਿਵੇਂ 'ਲਾਲੇ ਨੂੰ ਆਖ' ਦੀ ਥਾਂ 'ਲਾਲੇ ਕੀ ਆਖ' ਅਤੇ 'ਕੁੱਤੇ ਨੂੰ ਮਾਰ' ਦੀ ਥਾਂ 'ਕੁੱਤੇ ਕੀ ਮਾਰ' ਬੋਲਿਆ ਜਾਂਦਾ ਹੈ। ਇਸ 'ਨੂੰ' ਦੀ ਥਾਂ ਪੋਠੋਹਾਰ ਦੇ ਵੱਖ ਵੱਖ ਖੇਤਰਾਂ ਵਿਚ 'ਆਂ', 'ਆਂਹ', ਅਤੇ 'ਈ' ਵੀ ਵਰਤੇ ਜਾਂਦੇ ਹਨ ਜਿਵੇਂ—'ਮੋਹਣ ਨੂੰ ਕੀ ਹੋਇਆ ਹੈ ?' ਦੀ ਥਾਂ 'ਮੋਹਣ ਆਂ ਕਹਿ ਹੋਇਐ ?' 'ਮੋਹਣ ਆਂਹ ਕਹਿ ਹੋਇਐ ?', 'ਮੋਹਣ ਈ ਕਹਿ ਹੋਇਐ ?' ਵਰਤੇ ਜਾਂਦੇ ਹਨ।

੮) ਸਮਾਸੀ ਕ੍ਰਿਆਵਾਂ ਵਿਚ ਜੇ ਪਹਿਲੀ ਕ੍ਰਿਆ ਦੇ ਅੰਤ ਵਿਚ ਮੁਕਤਾ ਅੱਖਰ ਹੋਵੇ ਤਾਂ ਪਹਿਲੀ ਕ੍ਰਿਆ ਦੇ ਅੰਤ ਵਿਚ ਬਿਹਾਰੀ ( ੀ ) ਵਧਾ ਕੇ ਉਸ ਨੂੰ ਲਮਕਾਇਆ ਜਾਂਦਾ ਹੈ ਜਿਵੇਂ—'ਕਰ ਕੇ ਜਾਣਾ' ਦੀ ਥਾਂ 'ਕਰੀ ਕੇ ਜਾਣਾ', 'ਸੁੰਘ ਕੇ ਜੀਵਣਾ' ਦੀ ਥਾਂ 'ਸੁੰਘੀ ਕੇ ਜੀਵਣਾ' ਅਤੇ 'ਡਰ ਕੇ ਰਹਿਣਾ' ਦੀ ਥਾਂ 'ਡਰੀ ਕੇ ਰਹਿਣਾ' ਬੋਲਿਆ ਜਾਂਦਾ ਹੈ। ਅਤੇ ਜੇ ਪਹਿਲੀ ਕ੍ਰਿਆ ਦੇ ਅੰਤਲੇ ਅੱਖਰ ਨਾਲ ਲਾਂ ( ੇ ) ਜਾਂ ਦੁਲਾਈਆਂ ( ੈ ) ਹੋਣ ਤਾਂ ਇਨ੍ਹਾਂ ਦੋਹਾਂ ਨੂੰ ਲਾਹ ਕੇ ਉਸ ਅੱਖਰ ਦੇ ਅੱਗੇ 'ਈ' ਵਧਾ ਦਿੱਤੀ ਜਾਂਦੀ ਹੈ ਜਿਵੇਂ—'ਦੇ ਕੇ ਜਾਣਾ' ਦੀ ਥਾਂ 'ਦਈ ਕੇ ਜਾਣਾ' ਅਤੇ 'ਲੈ ਕੇ ਦੇਣਾ' ਦੀ ਥਾਂ 'ਲਈ ਕੇ

੯) ਕੇਂਦਰੀ ਪੰਜਾਬੀ ਦੀ ਵਿਚਕਾਰਲੇ 'ੳ' ਵਾਲੀ ਸੰਗਿਆ ਦੇ 'ੳ' ਨੂੰ 'ਵ' ਵਿਚ ਬਦਲ ਕੇ ਬੋਲਿਆ ਜਾਂਦਾ ਹੈ, ਜਿਵੇਂ 'ਜੀਉਣ', 'ਸੀਉਣ' ਅਤੇ 'ਸਾਉਣ' ਦੀ ਥਾਂ 'ਜੀਵਣ', 'ਸੀਵਣ' ਅਤੇ 'ਸਾਵਣ' ਆਦਿ।

੧੦) ਗੁੱਜਰਖ਼ਾਨ ਦੇ ਆਲੇ ਦੁਆਲੇ ਅਪੂਰਨ ਕ੍ਰਿਆ 'ਸੀ' ਦੀ ਥਾਂ 'ਸਾ' ਅਤੇ 'ਸਨ' ਦੀ ਥਾਂ 'ਸੇ' ਵਰਤਦੇ ਹਨ। ਇਸਤਰੀ ਲਿੰਗ ਕ੍ਰਿਆ ਦੇ ਰੂਪ ਵਿਚ 'ਸਨ' ਦੀ ਥਾਂ 'ਸੀਆਂ' ਵਰਤਿਆ ਜਾਂਦਾ ਹੈ ਜਿਵੇਂ 'ਉਹ ਗਿਆ ਸੀ' ਦੀ ਥਾਂ 'ਉਹ ਗਿਆ ਸਾ', 'ਸਾਰੇ ਗਏ ਸਨ' ਦੀ ਥਾਂ 'ਸਾਰੇ ਗਏ ਸੇ' ਅਤੇ 'ਸਾਰੀਆਂ ਗਈਆਂ ਸਨ' ਦੀ ਥਾਂ 'ਸਾਰੀਆਂ ਗਈਆਂ ਸੀਆਂ' ਆਦਿ।

੧੧) 'ਕੀ' 'ਪੜਨਾਂਵ' ਨੂੰ ਦਰਿਆ ਜਿਹਲਮ ਦੇ ਲਾਗਲੇ ਹਿੱਸੇ ਵਿਚ 'ਕੇ' ਦਾ ਰੂਪ ਦਿੱਤਾ ਜਾਂਦਾ ਹੈ ਜਿਵੇਂ 'ਚਾਚੀ ਨੂੰ ਕੀ ਹੋਇਆ ਏ' ਦੀ ਥਾਂ 'ਚਾਚੀ ਨੂੰ ਕੇ ਹੋਇਐ' ਬੋਲਿਆ ਜਾਂਦਾ ਹੈ। ਪਰ ਅਗੇਰੇ ਡੂੰਘੇਰੇ ਪੋਠੋਹਾਰ ਵਿਚ ਇਹ 'ਕੇ' ਵੀ ਬਦਲ ਕੇ 'ਕਹਿ' ਦਾ ਰੂਪ ਧਾਰਨ ਕਰ ਲੈਂਦਾ ਹੈ ਜਿਵੇਂ ਕਿ ਓਥੇ ਇਹੋ ਵਾਕ 'ਚਾਚੀ ਕੀ ਕਹਿ ਹੋਇਐ' ਬਣ ਜਾਂਦਾ ਹੈ।

੧੨) ਜਿਹਲਮੋਂ ਪਾਰ ਦੇ ਨੇੜੇ ਵਾਲੇ ਇਲਾਕੇ ਵਿਚ 'ਮੈਨੂੰ', 'ਤੈਨੂੰ', 'ਉਸ ਨੂੰ' (ਜਾਂ ਉਹ ਨੂੰ) ਆਦਿ ਸ਼ਬਦਾਂ ਨੂੰ 'ਮਨੂੰ', 'ਤਨੂੰ', ਤੇ 'ਉਨੂੰ' ਦਾ ਰੂਪ ਦੇ ਦਿੱਤਾ ਜਾਂਦਾ ਹੈ। ਇਸ ਤੋਂ ਅੱਗੇ ਹਜ਼ਾਰੇ ਵਾਲੇ ਪਾਸੇ ਨੂੰ ਵਧਦੇ ਹੋਏ ਇਹੋ ਸ਼ਬਦ 'ਮਾਂਹ', 'ਤਾਂਹ', 'ਉਸਾਂਹ', ਫਿਰ 'ਮੀਹ', 'ਤੁਹੀ', 'ਉਸਈ' ਤੇ ਫਿਰ 'ਮਿਕੀ', 'ਤੁਕੀ', 'ਉਸ ਕੀ' ਬਣ ਜਾਂਦੇ ਹਨ। ਇਸ ਤੋਂ ਵੀ ਹੋਰ ਅੱਗੇ ਜਾ ਕੇ ਇਹ ਸ਼ਬਦ 'ਮਿੰਘੀ', 'ਤੁੰਘੀ' ਤੇ 'ਉਸ ਈ' ਦਾ ਰੂਪ ਧਾਰਨ ਕਰ ਲੈਂਦੇ ਹਨ।

੧੩) ਇਸਤਰੀ ਲਿੰਗ ਸੰਗਿਆ ਦਾ ਇੱਕ-ਵਚਨ ਤੋਂ ਬਹੁਵਚਨ ਬਣਾਉਣ ਲਈ ਜਦੋਂ ਇਸਤਰੀ ਲਿੰਗ ਸੰਗਿਆ ਦਾ ਅੰਤਲਾ ਅੱਖਰ ਮੁਕਤਾ ਹੋਵੇ ਤਾਂ ( ੀਂ) ਲਾਈ ਜਾਂਦੀ ਹੈ ਜਿਵੇਂ—ਮੱਝ ਤੋਂ ਮੱਝੀਂ। ਪਰ ਜੇ ਅੰਤਲੇ ਅੱਖਰ ਦੇ ਪਿੱਛੇ ਕੰਨਾ (ਾ) ਲੱਗਿਆ ਹੋਵੇ ਤਾਂ (ਈਂ) ਲਾਇਆ ਜਾਂਦਾ ਹੈ ਜਿਵੇਂ—ਹਵਾ ਤੋਂ ਹਵਾਈਂ, ਬਲਾ ਤੋਂ ਬਲਾਈਂ ਅਤੇ ਗਾਂ ਤੋਂ ਗਾਈਂ ਆਦਿ।

੧੪) ਕਈ ਵਾਰੀ ਖ਼ਾਸ ਨਾਵਾਂ ਜਾਂ ਆਮ ਸੰਗਿਆਵਾਂ ਦੇ ਪਿੱਛੇ ਲਾਂ (ੇ) ਬਿਹਾਰੀ ( ੀ) ਜਾਂ ਆਂ (ਾਂ) ਆਮ ਵਰਤੇ ਜਾਂਦੇ ਹਨ ਜਿਵੇਂ—'ਮੋਹਨ ਨੂੰ ਮਾਰੋ' ਦੀ ਥਾਂ 'ਮੋਹਣੇ ਕੀ ਮਾਰੋ', 'ਮੱਝ ਨੂੰ ਸੂਲ ਹੈ' ਦੀ ਥਾਂ 'ਮੱਝੀ ਕੀ ਸੂਲ ਐ' ਅਤੇ 'ਮੇਰੀ ਸਲਵਾਰ 'ਚ ਨਾੜਾ ਪਾ' ਦੀ ਥਾਂ 'ਮੇਂਢੀ ਸਲਵਾਰਾਂ 'ਚ ਨਾੜਾ ਪਾ' ਆਦਿ।

੧੫) ਕਦੇ ਕਦੇ ਕਨੌੜਾ (ੌ) ਦੀ ਥਾਂ ਦੁਲਾਈਆਂ (ੈ) ਵਰਤੀਆਂ ਜਾਂਦੀਆਂ ਹਨ, ਜਿਵੇਂ—ਭੌਣਾ (ਘੁੰਮਣਾ) ਅਤੇ ਸੌਣਾ (ਸੌਂ ਜਾਣਾ) ਦੀ ਥਾਂ 'ਭੈਣਾ' ਅਤੇ 'ਸੈਣਾ' ਬੋਲਿਆ ਜਾਂਦਾ ਹੈ।

੧੬) ਕਈ ਸੰਗਿਆ ਦੇ ਮੁਢਲੇ ਅੱਖਰ ਨਾਲ ਕੰਨਾ (ਾ) ਲਾ ਕੇ ਉਸ ਦੇ ਮੁੱਢਲੇ ਅੱਖਰ ਦੇ ਉਚਾਰਨ ਨੂੰ ਦੀਰਘ ਕਰਨਾ ਪੋਠੋਹਾਰੀ ਵਿਚ ਆਮ ਮਿਲਦਾ ਹੈ ਜਿਵੇਂ—'ਘਰ' ਨੂੰ 'ਘਾਰ' ਤੇ 'ਹੜ੍ਹ' ਨੂੰ 'ਹਾੜ' ਆਦਿ।

੧੭) ਉਹ ਸੰਗਿਆ ਜਿਸ ਦੇ ਅੰਤਲੇ ਅੱਖਰ ਨਾਲ ਦੁਲੈਂਕੜ ਹੋਵੇ ਪੋਠੋਹਾਰੀ ਵਿਚ ਆਮ ਤੌਰ ਤੇ ਅਨੁਨਾਸਕ (Nazalise) ਕਰ ਕੇ ਬੋਲੀ ਜਾਂਦੀ ਹੈ ਜਿਵੇਂ—'ਆਲੂ' ਨੂੰ 'ਆਲੂੰ', 'ਪਿੱਸੂ' ਨੂੰ 'ਪਿੱਸੂੰ', 'ਕੱਦੂ' ਨੂੰ 'ਕੱਦੂੰ' ਅਤੇ 'ਬਿੱਜੂ' ਨੂੰ 'ਬਿੱਜੂੰ' ਆਦਿ।

੧੮) 'ਮਾਂ', 'ਭੈਣ', 'ਭਰਾ' ਤੇ 'ਪਿਉ' ਆਦਿ ਦੇ ਪਿੱਛੇ 'ਊ' ਵਧਾ ਕੇ 'ਮਾਊ', 'ਭੈਣੂ', 'ਭਰਾਊ' ਅਤੇ 'ਪਿਊ' ਆਦਿ ਉਚਾਰਿਆ ਜਾਂਦਾ ਹੈ।

੧੯) 'ਲਹਿੰਦੀ' ਦੇ ਨਾਲ ਲਗਦੇ ਇਲਾਕੇ ਵਿਚ ਟਿੱਪੀ (ੰ) ਦਾ ਉਚਾਰਨ ਅਧਕ (ੱ) ਵਾਂਗ ਕੀਤਾ ਜਾਂਦਾ ਹੈ ਜਿਵੇਂ—ਕੰਘੀ, ਸੰਘੀ, ਕੰਧ, ਸੰਢ ਤੇ ਲੰਘ ਆਦਿ ਨੂੰ ਕੱਘੀ, ਸੱਘੀ, ਕੱਧ, ਸੱਢ ਅਤੇ ਲੱਘ ਆਦਿ।

੨੦) ਕ੍ਰਿਆ ਵਿਸ਼ੇਸ਼ਣ ਦੇ ਪਿੱਛੇ 'ਓਕਾ' ਪਰਤਿਆ ਲਾ ਕੇ ਵਿਸ਼ੇਸ਼ਣ ਬਣਾਇਆ ਜਾਂਦਾ ਹੈ ਜਿਵੇਂ—ਕਲ੍ਹ, ਪਰ, ਅਜ ਅਤੇ ਕਦ ਤੋਂ ਕਲ੍ਹੋਕਾ, ਪਰੋਕਾ, ਅਜੋਕਾ ਅਤੇ ਕਦੋਕਾ ਆਦਿ।

੨੧) ਪੋਠੋਹਾਰ ਦੇ ਵਸਨੀਕ ਲਿਖਣ ਤੇ ਬੋਲਣ ਸਮੇਂ ਅਧਕ ਦੀ ਵਰਤੋਂ ਬਹੁਤ ਹੀ ਜ਼ਿਆਦਾ ਕਰਦੇ ਹਨ। ਇਸੇ

ਕਰ ਕੇ ਪ੍ਰਿੰਸੀਪਲ ਤੇਜਾ ਸਿੰਘ ਨੇ ਅਧਕ (ੱ) ਨੂੰ 'ਪੋਠੋਹਾਰਨ' ਸੱਦਿਆ ਹੈ। ਪੋਠੋਹਾਰ ਵਿਚ 'ਪਿਤਾ' ਨੂੰ 'ਪਿੱਤਾ', 'ਪਤਾ' ਨੂੰ 'ਪੱਤਾ' ਕਰ ਕੇ ਉਚਾਰਦੇ ਹਨ।

੨੨) ਦੁਲਾਈਆਂ (ੈ) ਦੀ ਥਾਂ ਕਨੌੜਾ (ੌ) ਦੀ ਵਰਤੋਂ ਵੀ ਪੋਠੋਹਾਰੀ ਵਿਚ ਕਾਫ਼ੀ ਕੀਤੀ ਜਾਂਦੀ ਹੈ ਜਿਵੇਂ—'ਮਾਰ ਪੈਸੀ' ਦੀ ਥਾਂ 'ਮਾਰ ਪੌਸੀ'।

੨੩) ਕੇਂਦਰੀ ਪੰਜਾਬੀ ਦੀ ਕ੍ਰਿਆ ਅਤੇ ਪੋਠੋਹਾਰੀ ਦੀ ਕ੍ਰਿਆ ਵਿਚ ਤਾਂ ਢੇਰ ਫ਼ਰਕ ਹੈ, 'ਗਾ' ਅਤੇ 'ਗੀ' ਦੀ ਥਾਂ 'ਸਾ' ਅਤੇ 'ਸੀ' ਦੀ ਵਰਤੋਂ ਕੀਤੀ ਜਾਂਦੀ ਹੈ ਜਿਵੇਂ—'ਜਾਵਾਂਗਾ' ਨੂੰ 'ਜਾਸੀ', 'ਖਾਵੇਗੀ' ਨੂੰ 'ਖਾਸੀ' ਅਤੇ 'ਆਵੇਗਾ' ਨੂੰ 'ਆਸੀ' ਕਰ ਕੇ ਬੋਲਿਆ ਜਾਂਦਾ ਹੈ।

### ਤਰਤੀਬ ਅਤੇ ਤਕਨੀਕ

ਪੋਠੋਹਾਰੀ-ਕੋਸ਼ ਦੀ ਤਰਤੀਬ ਅਤੇ ਤਕਨੀਕ ਅਸਾਂ ਉਹੋ ਹੀ ਰੱਖੀ ਹੈ ਜੋ ਪਹਿਲਾਂ ਸਾਡੇ ਛਪ ਚੁੱਕੇ 'ਪੰਜਾਬੀ-ਕੋਸ਼' ਦੀ ਸੀ। ਮਹਿਕਮੇ ਦਾ ਇਹ ਜਤਨ ਹੈ ਕਿ ਇਸ ਵੱਲੋਂ ਛਪਣ ਵਾਲੇ ਸਾਰੇ ਕੋਸ਼ਾਂ ਵਿਚ ਤਰਤੀਬ ਅਤੇ ਤਕਨੀਕ ਇੱਕੋ ਹੀ ਰੱਖੀ ਜਾਵੇ ਤਾਕਿ ਪਾਠਕ ਜਦੋਂ ਵੀ ਇਸ ਮਹਿਕਮੇ ਦੇ ਕੋਸ਼ਾਂ ਨੂੰ ਵਰਤਣਾ ਚਾਹੁਣ ਤਾਂ ਉਨ੍ਹਾਂ ਨੂੰ ਕਿਸੇ ਵੱਖਰੀ ਤਰਤੀਬ ਜਾਂ ਤਕਨੀਕ ਦੇ ਝਗੜੇ ਵਿਚ ਨਾ ਪੈਣਾ ਪਵੇ ਤੇ ਇਕੋ ਵਾਰ ਸਾਡੀ ਨਿਸਚਿਤ ਕੀਤੀ ਤਰਤੀਬ ਨੂੰ ਸਮਝ ਕੇ ਉਹ ਸਾਡੇ ਸਾਰੇ ਕੋਸ਼ਾਂ ਨੂੰ ਸੁਗਮਤਾ ਨਾਲ ਵਰਤ ਸਕਣ। ਅਸੀਂ ਆਪਣੇ ਇਨ੍ਹਾਂ ਕੋਸ਼ਾਂ ਵਿਚ ਅੱਖਰ-ਕ੍ਰਮ ਨੂੰ ਮੁਖ ਰੱਖਿਆ ਹੈ। ਪਹਿਲੇ ਮਿਲਦੇ ਪੁਰਾਣੇ ਕੋਸ਼ਾਂ ਵਾਂਗ ਵਿਸ਼ਾ-ਕ੍ਰਮ ਨੂੰ ਨਹੀਂ। ਇਸ ਦਾ ਕਾਰਨ ਇਹ ਹੈ ਕਿ ਡਿਕਸ਼ਨਰੀ ਦੀ ਤਰਤੀਬ ਸਬੰਧੀ ਹੋਈ ਮੌਜੂਦਾ ਖੋਜ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਅੱਖਰ-ਕ੍ਰਮ (Alfphabetical order) ਹੀ ਇਕ ਐਸਾ ਵਿਗਿਆਨਕ-ਕ੍ਰਮ ਹੈ ਜਿਸ ਦੁਆਰਾ ਪਾਠਕ ਬੜੀ ਹੀ ਆਸਾਨੀ ਨਾਲ ਕੋਸ਼ ਵਿੱਚੋਂ ਸ਼ਬਦ ਲੱਭ ਸਕਦੇ ਹਨ।

ਜਿਵੇਂ ਪੰਜਾਬੀ-ਕੋਸ਼ ਵਿਚ ਮੁੱਖ-ਸ਼ਬਦ ਦੇ ਅਧੀਨ ਸਾਰੇ ਉਪ-ਸ਼ਬਦ (Derivatives), ਅਖੌਤਾਂ, ਮੁਹਾਵਰੇ ਤੇ ਸਮਾਸ ਅੱਖਰ-ਕ੍ਰਮ ਅਨੁਸਾਰ ਦਿੱਤੇ ਹਨ, ਐਨ ਓਸੇ ਤਰ੍ਹਾਂ ਇਹੋ ਤਰਤੀਬ ਪੋਠੋਹਾਰੀ ਕੋਸ਼ ਵਿਚ ਅਪਣਾਈ ਗਈ ਹੈ ਜਿਵੇਂ—'ਇੱਟੀ' ਨੂੰ ਮੁਖ-ਸ਼ਬਦ ਮੰਨ ਕੇ 'ਇੱਟੀ ਟੱਲਾ' ਅਤੇ 'ਇੱਟੀ ਡੰਡਾ' ਆਦਿ ਉਪ-ਸ਼ਬਦ (Derivatives) ਉਸ ਦੇ ਅਧੀਨ ਰੱਖੇ ਗਏ ਹਨ। ਇਸੇ ਤਰ੍ਹਾਂ 'ਆਂਟੜਾ' ਮੁਖ-ਸ਼ਬਦ ਦੇ ਅਧੀਨ 'ਆਂਟੜੇ ਕੁਧਰੇ, ਕੁੜ ਕੁੜ ਕੁਧਰੇ' ਆਦਿ ਅਖੌਤਾਂ ਵੀ ਆਪਣੇ ਅੱਖਰ-ਕ੍ਰਮ ਅਨੁਸਾਰ ਰੱਖੀਆਂ ਗਈਆਂ ਹਨ। ਕਿਸੇ ਮੁਖ-ਸ਼ਬਦ ਹੇਠ ਆਉਣ ਵਾਲੇ ਮੁਹਾਵਰਿਆਂ ਦੀ ਤਰਤੀਬ ਵੀ ਓਹੀ ਰੱਖੀ ਗਈ ਹੈ ਜੋ ਅੱਖਰ-ਕ੍ਰਮ ਅਨੁਸਾਰ ਬਣਦੀ ਹੈ, ਜਿਵੇਂ—'ਕੁੱਛ' ਮੁਖ ਸ਼ਬਦ ਹੇਠ 'ਕੁੱਛਾਂ ਫੋਲਣੀਆਂ' 'ਕੁੱਛਾਂ ਵਿਚ ਵੜਨਾ' ਆਦਿ ਮੁਹਾਵਰੇ ਆਪਣੇ ਅੱਖਰ-ਕ੍ਰਮ ਅਨੁਸਾਰ ਆਏ ਹਨ।

ਕਈ ਥਾਂ ਸ਼ਬਦ ਕੇਂਦਰੀ ਹੁੰਦਾ ਹੈ ਪਰ ਪੋਠੋਹਾਰੀ ਵਿਚ ਉਸ ਦੇ ਮੁਹਾਵਰੇ, ਅਖੌਤਾਂ ਜਾਂ ਸਮਾਸ ਆਪਣੇ ਹੀ ਢੰਗ ਦੇ ਬਣੇ ਹੁੰਦੇ ਹਨ, ਜਿਨ੍ਹਾਂ ਦਾ ਪਰਯੋਗ ਪੋਠੋਹਾਰੀ ਤੋਂ ਸਿਵਾ ਹੋਰ ਕਿਧਰੇ ਨਹੀਂ ਹੁੰਦਾ। ਇਹੋ ਜੇਹੀ ਸਥਿਤੀ ਵਿਚ ਕੇਂਦਰੀ ਸ਼ਬਦ ਨੂੰ ਕੇਂਦਰੀ ਹੋਣ ਕਰਕੇ ਇਸ ਕੋਸ਼ ਵਿਚ ਮੁਖ ਸ਼ਬਦ ਨਹੀਂ ਰਖਿਆ ਗਿਆ ਪਰ ਉਸ ਦੇ ਉਪ-ਸ਼ਬਦ, ਸਮਾਸ, ਮੁਹਾਵਰੇ ਤੇ ਅਖੌਤਾਂ ਆਦਿ ਆਪਣੇ ਅਖਰ-ਕ੍ਰਮ ਅਨੁਸਾਰ ਉਵੇਂ ਜਿਵੇਂ ਰੱਖੇ ਗਏ ਹਨ ਜਿਵੇਂ ਕਿ ਮੁਖ-ਸ਼ਬਦ ਦੇ ਹੁੰਦਿਆਂ ਹੋਇਆਂ ਉਨ੍ਹਾਂ ਨੂੰ ਰਖਿਆ ਜਾਣਾ ਚਾਹੀਦਾ ਸੀ। ਉਦਾਹਰਣ 'ਸੌ' ਸ਼ਬਦ ਦੇ ਪੋਠੋਹਾਰੀ ਮੁਹਾਵਰੇ ਤੇ ਅਖੌਤਾਂ ਤੇ ਹੋਰ ਉਪ-ਸ਼ਬਦਾਂ ਨੂੰ ਗਹੁ ਨਾਲ ਵੇਖੋ। 'ਸੌ' ਕੇਂਦਰੀ ਸ਼ਬਦ ਹੋਣ ਕਰਕੇ ਰੀਕਾਰਡ ਨਹੀਂ ਕੀਤਾ ਗਿਆ ਪਰ ਉਸ ਦੇ ਅਧੀਨ 'ਸੌ ਕਰੀਏ', 'ਸੌ ਦਾਂਦੀਆ', 'ਸੌ ਦਾਂਦੀਆ ਵੀ ਹਿੱਕ ਦਾਂਦੀਏ ਕੋਲ ਜਾਨੈ' ਅਤੇ 'ਸੌ ਦਿਹਾੜਾ ਚੋਰੇ ਨਾ ਹਿਕ ਦਿਹਾੜਾ ਸ਼ਾਹਦੇ ਨਾ' ਆਦਿ ਉਪ-ਸ਼ਬਦ ਅਤੇ ਅਖੌਤਾਂ ਦਰਜ ਹੋਈਆਂ ਹਨ।

ਪੋਠੋਹਾਰੀ ਸ਼ਬਦ ਦੇ ਅਰਥ ਦੱਸਣ ਲਈ ਉਸ ਸ਼ਬਦ ਦੇ ਸਾਹਮਣੇ ਕੇਵਲ ਟਕਸਾਲੀ ਬੋਲੀ ਦੇ ਤੁਲਨਾਤਮਕ ਸ਼ਬਦ ਦਿੱਤੇ ਗਏ ਹਨ। ਵਧੇਰੇ ਅਰਥਾਂ ਜਾਂ ਵਿਸਥਾਰ ਦੀ ਲੋੜ ਨਹੀਂ ਸਮਝੀ ਗਈ, ਪਰ ਜਿੱਥੇ ਕੋਈ ਢੁਕਵਾਂ ਤੁਲਨਾਤਮਕ ਜਾਂ ਪਰਿਆਏਵਾਚੀ ਸ਼ਬਦ ਨਹੀਂ ਮਿਲਿਆ ਉਥੇ ਅਰਥਾਂ ਨੂੰ ਸਪਸ਼ਟ ਕਰਨ ਲਈ, ਵਿਸਥਾਰ ਤੋਂ

ਵੀ ਕੰਮ ਲਿਆ ਗਿਆ ਹੈ ਅਤੇ ਵਾਹ ਲਗਦੇ ਉਸ ਸ਼ਬਦ ਦੀ ਕੁਟੇਸ਼ਨ (Quotation) ਵੀ ਨਾਲ ਦਿੱਤੀ ਹੈ ਜਿਵੇਂ ਕਿ ਵੇਖੋ ਸ਼ਬਦ 'ਛਾਂਡਾ', 'ਛੱਡਣ' ਅਤੇ 'ਲਾਇਕਦਾਰ' ।

ਸਮੁੱਚੇ ਪੰਜਾਬੀ ਸੀਹਿਤ ਉੱਤੇ ਝਾਤ ਮਾਰਿਆਂ ਇਹ ਪਤਾ ਲਗਦਾ ਹੈ ਕਿ ਪੋਠੋਹਾਰੀ ਉਪਬੋਲੀ ਨੇ ਪੰਜਾਬੀ ਸਾਹਿਤ ਦੇ ਕਈ ਪੱਖਾਂ ਨੂੰ ਅਮੀਰ ਬਣਾਉਣ ਵਿਚ ਢੇਰ ਹਿੱਸਾ ਪਾਇਆ ਹੈ । ਜਿਵੇਂ 'ਸੈਫ਼ੁਲ ਮਲੂਕ' ਦਾ ਕਰਤਾ ਮੀਆਂ ਮੁਹੰਮਦ ਬਖ਼ਸ਼ ਅਤੇ ਹੋਰ ਕਈ ਲਿਖਾਰੀ ਪੁਰਾਤਨ ਪੰਜਾਬੀ ਲਿਖਾਰੀਆਂ ਵਿਚ ਪਰਸਿੱਧ ਸਾਹਿਤਕਾਰ ਮੰਨੇ ਜਾਂਦੇ ਹਨ ਓਵੇਂ ਹੀ ਆਧੁਨਿਕ ਪੰਜਾਬੀ ਸਾਹਿਤ ਦੇ ਲਿਖਾਰੀਆਂ ਵਿਚ ਕਾਫੀ ਗਿਣਤੀ ਪੋਠੋਹਾਰੀ ਲਿਖਾਰੀਆਂ ਦੀ ਹੀ ਹੈ ਅਤੇ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਨ੍ਹਾਂ ਲਿਖਾਰੀਆਂ ਨੂੰ ਵਿਸ਼ੇਸ਼ ਥਾਂ ਪ੍ਰਾਪਤ ਹੈ । ਪ੍ਰਿੰਸੀਪਲ ਤੇਜਾ ਸਿੰਘ, ਭਾਈ ਜੋਧ ਸਿੰਘ, ਡਾਕਟਰ ਮੋਹਨ ਸਿੰਘ, ਡਾਕਟਰ ਗੋਪਾਲ ਸਿੰਘ 'ਦਰਦੀ', ਕਰਤਾਰ ਸਿੰਘ ਦੁਗਲ, ਪ੍ਰੋ. ਮੋਹਨ ਸਿੰਘ 'ਮਾਹਰ', ਨਾਨਕ ਸਿੰਘ ਨਾਵਲਿਸਟ, ਗੁਰਮੁਖ ਸਿੰਘ ਮੁਸਾਫਰ, ਵਿਧਾਤਾ ਸਿੰਘ'ਤੀਰ', ਗਿਆਨੀ ਹੀਰਾ ਸਿੰਘ 'ਦਰਦ', ਦਰਸ਼ਨ ਸਿੰਘ 'ਆਵਾਰਾ', ਸਵਿੰਦਰ ਸਿੰਘ ਉੱਪਲ, ਮਹਿੰਦਰ ਸਿੰਘ 'ਸਰਨਾ' ਆਦਿ ਸਾਰੇ ਸਾਹਿਤਕਾਰ ਪੋਠੋਹਾਰ ਦੇ ਹੀ ਜੰਮਪਲ ਹਨ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੀ ਉੱਨਤੀ ਅਤੇ ਵਾਧੇ ਵਿਚ ਸ਼ਲਾਘਾਯੋਗ ਹਿੱਸਾ ਪਾਇਆ ਹੈ । ਇਨ੍ਹਾਂ ਸਾਹਿਤਕਾਰਾਂ ਦੀਆਂ ਲਿਖਤਾਂ ਰਾਹੀਂ ਕਈ ਪੋਠੋਹਾਰੀ ਸ਼ਬਦ ਸਾਡੇ ਸਾਹਿਤ ਵਿਚ ਪ੍ਰਵੇਸ਼ ਕਰ ਗਏ ਹਨ ।

ਇਸ ਸ਼ਬਦ-ਕੋਸ਼ ਵਿਚ ਵਰਤੇ ਗਏ ਸੰਕੇਤਾਂ ਦੀ ਸੂਚੀ ਵੱਖਰੀ ਦਿੱਤੀ ਗਈ ਹੈ । ਇਸ ਤੋਂ ਇਹ ਸਪਸ਼ਟ ਹੋ ਜਾਵੇਗਾ ਕਿ ਕਿਹੜਾ ਸੰਕੇਤ ਕਿਹੜੇ ਸ਼ਬਦ ਲਈ ਵਰਤਿਆ ਗਿਆ ਹੈ ।

ਦਲੀਪ ਸਿੰਘ,
ਇਨਚਾਰਜ, ਕੋਸ਼ਕਾਰੀ ਭਾਗ,
ਪੰਜਾਬੀ ਵਿਭਾਗ, ਪੰਜਾਬ ।

ਪਟਿਆਲਾ,
੧੪-੧੧-੧੯੬੦

# ਸੰਕੇਤ

| | | |
|---|---|---|
| ਅਖੋ. | ——— | ਅਖੌਤ |
| ਅਵ. | ——— | ਅਵਯ |
| ਇ. | ——— | ਇਸਤ੍ਰੀ ਲਿੰਗ |
| ਸੈਫਲ. ਮਲੂ. | ——— | ਸੈਫੁਲ ਮਲੂਕ |
| ਸੈਫਲ. | ——— | ਸੈਫੁਲ ਮਲੂਕ |
| ਕ੍ਰਿ. ਅਕ. | ——— | ਕ੍ਰਿਆ ਅਕਰਮਕ |
| ਕ੍ਰਿ. ਅਪੂ. | ——— | ਕ੍ਰਿਆ ਅਪੂਰਨ |
| ਕ੍ਰਿ. ਸਕ. | ——— | ਕ੍ਰਿਆ ਸਕਰਮਕ |
| ਕ੍ਰਿ. ਸਮਾ. | ——— | ਕ੍ਰਿਆ ਸਮਾਸੀ |
| ਕ੍ਰਿ. ਪ੍ਰੇ. | ——— | ਕ੍ਰਿਆ ਪ੍ਰੇਰਕ |
| ਕ੍ਰਿ. ਵਿ. | ——— | ਕ੍ਰਿਆ ਵਿਸ਼ੇਸ਼ਣ |
| ਪੁ. | ——— | ਪੁਲਿੰਗ |
| ਬ. ਵ. | ——— | ਬਹੁਵਚਨ |
| ਮੁਹਾ. | ——— | ਮੁਹਾਵਰਾ |
| ਲਹਿੰ. | ——— | ਲਹਿੰਦੀ |
| ਲਾ. ਕ੍ਰਿ. | ——— | ਲਾਗੂ ਕ੍ਰਿਆ |
| ਵਿ. | ——— | ਵਿਸ਼ੇਸ਼ਣ |

## ੳ

ਉਸ ਕੀ—(ਪੜ.) ਉਸ ਨੂੰ
ਉਸ ਕੁਸ—(ਪੜ.) ਉਸ ਕਿਸ
ਉਸ਼ਕਲਾ—(ਪੁ.) ਉਸ਼ਕਲ
ਉਸ ਕੀ—(ਪੜ.) ਉਸ ਨੂੰ, ਓਹਨੂੰ
ਉਸ ਨਾ—(ਪੜ.) ਉਸ ਦਾ
ਉੱਸਰ ਪੱਸਰ—(ਪੁ.) ਅਸਰ
ਉਸਰੱਗਾ—(ਪੁ.) ਉਸਾਰ, "ਬਿਨ ਫ਼ਰਜ਼ੰਦ ਮੇਰੇ ਕਿਸ ਕਾਰੀ ਇਹ ਸਾਰੇ ਉਸਰੱਗੇ" (ਸੈਫ਼ੁਲ)
ਉਸਲਾ—(ਪੁ.) ਮੰਜੇ ਦਾ ਸੇਰੂ, ਸੇਰੂਆ
ਉਸਾਂਹ—(ਪੜ.) ਉਸ ਨੂੰ
ਉੱਸੇ—(ਪੜ.) ਓਸੇ
ਉੱਸੇ ਆਂ—(ਪੜ.) ਓਸੇ ਨੂੰ
ਉੱਸੇ ਕੀ—(ਪੜ.) ਓਸੇ ਨੂੰ
ਉੱਸ 'ਲੇ—(ਕ੍ਰਿ. ਵਿ.) ਓਸੇ ਵੇਲੇ
ਉੱਸੈ—(ਪੜ.) ਓਸੇ
ਉੱਸੈ ਆਂ—(ਪੜ.) ਓਸੇ ਨੂੰ
ਉੱਸੈ ਕੀ—(ਪੜ.) ਉਸ ਨੂੰ
ਉੱਸੈ ਨਾ—(ਪੜ.) ਉਸੇ ਦਾ
ਉਹਯੋ—(ਵਿ.) ਓਹੀਉ
ਉਹਾ—(ਪੜ.) ਉਹੋ
ਉੱਕਣ—(ਕ੍ਰਿ. ਵਿ.) ਓਕਣ, ਉੱਕਰ
ਉੱਕਰ—(ਇ.) ਗੁੱਲੀ ਡੰਡੇ ਵਿੱਚ ਡੰਡੇ ਉੱਤੇ ਗੁੱਲੀ ਦੇ ਬੁੜ੍ਹਕਾਉਣ ਦੀ ਟਕੋਰ। ਬੱਚੀ
ਉੱਕਰੇ—(ਪੁ.)(ਬ.ਵ.) ਫੱਟੀ ਦੇ ਉੱਤੇ ਪਾਏ ਅੱਖਰ; ਪੂਰਨੇ (ਲਾ. ਕ੍ਰਿ. ਪਾਣੇ, ਪੈਣੇ)
ਉੱਗਲਣਾ—(ਕ੍ਰਿ. ਅਕ.) ੧. ਖਿੰਡ ਪੁੰਡ ਜਾਣਾ (ਮੇਲੇ ਜਾਂ ਭੀੜ ਦਾ), ੨. ਉੱਧੜ ਜਾਣਾ (ਵਲੇ ਹੋਏ ਧਾਗੇ ਆਦਿ ਦਾ) ੩. ਉਤਰ ਜਾਣਾ ਜਾਂ ਖੁਰ ਜਾਣਾ (ਰੰਗ ਦਾ)
ਉਗੇਲੂ—(ਵਿ.) ਕੱਚਾ ਅਤੇ ਫਿੱਕਾ ਪੈ ਜਾਣ ਵਾਲਾ (ਰੰਗ)
ਉਘਰੀ ਉਘਰੀ ਪੈਣਾ—(ਮੁਹਾ.) ਉੱਘਰ ਉੱਘਰ ਪੈਣਾ
ਉੰਘਲ ਮੁੰਘਲ—(ਇ.) ਡੁੰਬਲ ਮਾਟਾ
ਉੰਘਲਾ ਮੁੰਘਲਾ—(ਪੁ.) ਉਹਲਾ ਮੋਹਲਾ
ਉੱਚਾ ਬੋਲਣਾ—(ਮੁਹਾ.) ਚੀਜ਼ ਦਾ ਮੁੱਲ ਬਹੁਤਾ ਮੰਗਣਾ
ਉਚੜਾ ਪੱਚੜਾ, ਉੱਚਾ ਪੱਚਾ—(ਕ੍ਰਿ. ਵਿ.) ਉਚੇਚਾ
ਉੱਛੂ—(ਪੁ.) ਉੱਥੂ, ਉਥਰੂ
ਉੱਠ ਨਾ ਹੰਗਾਂ, ਫਿੱਟੇ ਮੂੰਹ ਗੋਡਿਆਂ ਨਾ—(ਅਖੌ.) ਉੱਠ ਨਾ ਸਕਾਂ, ਫਿੱਟੇ ਮੂੰਹ ਗੋਡਿਆਂ ਦਾ
ਉੱਠ ਨੀ ਧੀਏ ਨਿੱਸਲ ਹੋ, ਚਰਖਾ ਛੋੜ ਤੇ ਚੱਕੀ ਝੋ—(ਅਖੌ.) ਉੱਠ ਨੀ ਧੀਏ ਨਿੱਸਲ ਹੋ, ਚਰਖਾ ਛੱਡ ਤੇ ਚੱਕੀ ਝੋ
ਉੱਡ ਉੱਡ ਪੌਣਾ—(ਮੁਹਾ.) ਬਹੁਤ ਸੋਹਣਾ ਲਗਣਾ, ਫੱਬਣਾ
ਉੱਡਰਨਾ—(ਕ੍ਰਿ. ਅਕ.) ਉੱਡਣਾ
ਉੰਡਾ—(ਵਿ.) ਊਂਡਾ (ਲਾ. ਕ੍ਰਿ. ਹੋਣਾ, ਕਰਨਾ)
ਉੰਡਾਣਾ—(ਕ੍ਰਿ. ਪ੍ਰੇ.) ਊਂਡਾ ਕਰਨਾ
ਉਡਾਰਨਾ—(ਕ੍ਰਿ. ਪ੍ਰੇ.) ਉਡਾਉਣਾ
ਉੱਡੀ ਉੱਡੀ ਪੌਣਾ—(ਮੁਹਾ.) ਉੱਡ ਉੱਡ ਪੈਣਾ
ਉਡਾਰ—(ਇ.) ਡਾਰ
ਉਣੱਤਰੀ—(ਇ.) ਉਣੱਤੀ
ਉਣਤਰੀ ਬੁਣਤਰੀ—(ਇ.) ਉਣਤੀ ਬੁਣਤੀ
ਉਤਨੂੰ—(ਪੁ.) ਚਮੂਣਾ
ਉਤਰ ਸਾਹੀ—(ਇ.) ਓਤਰਸਾਹੀ
ਉਤੜੂ—(ਪੁ.) ਉਤਨੂੰ
ਉੱਤਾ—(ਵਿ.) ਉੱਤਲਾ
ਉਤਾਵਲ, ਉਤਾਵਲੀ—(ਇ.) ਉਤਾਉਲ, ਉਤਾਉਲੀ
ਉਤਾਵਲਾ—(ਵਿ.) ਕਾਹਲਾ
ਉੱਤੇ'ਲੇ—(ਕ੍ਰ. ਵਿ.) ਉਸੇ ਵੇਲੇ
ਉਥਰੂ—(ਪੁ.) ਉਥਰੂ
ਉੱਥੂੰ—(ਕ੍ਰਿ. ਵਿ.) ਉਥੋਂ
ਉੱਥੈ—(ਕ੍ਰਿ. ਵਿ.) ਓਥੇ
ਉੱਥੈ ਕੁੱਥੈ—(ਕ੍ਰਿ. ਵਿ.) ਉਥੇ ਕਿੱਥੇ
ਉੱਦਣ—(ਕ੍ਰਿ. ਵਿ.) ਓਦਣ
ਉੱਦਣ ਕਿੱਦਣ—(ਕ੍ਰਿ. ਵਿ.) ਓਦੋਂ ਕਦੋਂ
ਉੱਦੇ—(ਕ੍ਰਿ. ਵਿ.) ਓਦੇ
ਉੱਦੇ ਕਿੱਦੇ—(ਕ੍ਰਿ. ਵਿ.) ਓਦੇ ਕਿਧੇ
ਉਦੋਕਣਾ—(ਕ੍ਰਿ. ਵਿ.) ਓਦੋਕਣਾ
ਉੱਧਰ ਕੁੱਧਰ—(ਕ੍ਰਿ. ਵਿ.) ਓਧਰ ਕਿੱਧਰ
ਉਨੱਤਰੀ—(ਵਿ.) ਉਨੱਤੀ
ਉਨਤੱਰੀਆਂ—(ਵਿ.) ਉਨੱਤੀਆਂ
ਉਪਰਾ—(ਵਿ.) ਉਪੱਰਲਾ
ਉਪਰਾਂ—(ਕ੍ਰਿ. ਵਿ.) ਉਤਾਂਹ
ਉਪਰੂੰ—(ਕ੍ਰਿ. ਵਿ.) ਉਪਰੋਂ

ਉਪਰੂੰ ਉਪਰੂੰ—(ਕ੍ਰਿ. ਵਿ.) ਉਪਰੋਂ ਉਪਰੋਂ
ਉਪਰੋਂ ਤਲੀ—(ਕ੍ਰਿ. ਵਿ.) ਉਪਰਥਲੀ
ਉਪਰੋਂ ਤਲੀ ਨੇ—(ਵਿ.) ਉਪਰਥਲੀ ਦੇ
ਉਫ਼ਰਾਂ—(ਕ੍ਰਿ. ਵਿ.) ਉਤਾਂਹ
ਉੱਫਲਣਾ—(ਕ੍ਰਿ. ਅਕ.) ਉੱਛਲਣਾ
ਉਂਬਰ—(ਇ.) ਉਮਰ
ਉਂਬਰਾਂ ਨਾ—(ਵਿ.) ਉਮਰਾਂ ਦਾ
ਉਂਬਾਹੂ—(ਵਿ.) ਉਮਾਹੂ
ਉਮਦੀ—(ਵਿ.) ਉਮਦਾ, "ਚਾਰ ਕੁ ਸੈ ਹੋਰ ਲਿਖ ਲਿਆਇ ਸੂਰਤ ਸੋਹਣੀ ਉਮਦੀ" (ਸੈਫ਼ੁਲ)
ਉਮੈਦੀ—(ਵਿ.) ਉਮੈਦ ਵਾਲਾ, "ਕੈਦੇ ਅੰਦਰ ਹਾਂ ਉਮੈਦੀ, ਪੀ ਕੇ ਜਾਮ ਸਬਰ ਦਾ" (ਸੈਫ਼ੁਲ)
ਉਰਾ—(ਵਿ.) ਉਰਲਾ
ਉਰਾਰਾ—(ਵਿ.) ਉਰਾਰਲਾ
ਉਰਾਰਾ ਪਾਰਾ—(ਵਿ.) ਉਰਾਰਲਾ ਪਾਰਲਾ
ਉਰਿਆ—(ਵਿ.) ਉਰਲਾ
ਉੱਲਣਾ—(ਕ੍ਰਿ. ਸਕ.) ਉਲ੍ਹਾਰਨਾ
ਉਲੱਣ-ਬਾਕੀ—(ਇ.) ਬੱਚਿਆਂ ਦੀ ਇੱਕ ਖੇਡ ਜਿਸ ਵਿਚ ਗੇਂਦ ਨੂੰ ਉਤਾਂਹ ਉਛਾਲ ਕੇ ਬੋਚਦੇ ਹਨ
ਉਲ੍ਹਾ—(ਪੁ.) ਹੁੱਲ੍ਹਾ
ਉੜਸਣਾ—(ਕ੍ਰਿ. ਸਕ.) ਅੜੁੰਗਣਾ
ਉੜਚਣ—(ਇ.) ਅੜਚਣ
ਉਨਣਾ—(ਵਿ.) ਉੜਣ ਵਾਲਾ; ਉੜਦਾ ਹੋਇਆ
ਉੜਨੀ ਧਾਰਨ—(ਇ.) ਉੜਦੀ ਧਾਰਨ
ਊਹਰ—(ਕ੍ਰਿ. ਵਿ.) ਉਧਰ
ਊਹਰ ਕੂਹਰ—(ਕ੍ਰਿ. ਵਿ.) ਉੱਧਰ ਕਿੱਧਰ
ਊਹਯੋ—(ਵਿ.) ਉਹੋ
ਊਹੈ—(ਵਿ.) ਓਹੀ
ਊਹੈ ਜੇਹਾ—(ਵਿ.) ਓਹੋ ਜੇਹਾ
ਊਂਠ—(ਪੁ.) ਊਠ
ਊਂਠਵਾਣ—(ਵਿ.) ਊਠਵਾਣ
ਊਂਠਵਾਣੀ—(ਇ.) ਊਠਵਾਣ ਦਾ ਕੰਮ
ਓਖਰ—(ਪੁ.) ਖ਼ਰਾਬ ਹੋਇਆ ਚਾਰਾ ਜਾਂ ਦਾਣਾ
ਓਠ—(ਪੁ.) ਹੋਠ
ਓਤਰਸਾਹੀ—(ਇ.) ਹੌਂਕੜੀ (ਲਾ. ਕ੍ਰਿ. ਲਗਣੀ)
ਓਤਰ ਨਖੱਤਰ—(ਵਿ.) ਔਤਰ ਨਖੱਤਰ
ਓਤਰਾ—(ਵਿ.) ਔਤਰਾ
ਓਤਰੀ ਨਾ—(ਵਿ.) ਔਤਰੀ ਦਾ (ਗਾਲ੍ਹ)
ਓਪਰਿਹਾਂ—(ਪੁ.) ਓਪਰਾਪਨ (ਲਾ. ਕ੍ਰਿ. ਕਰਨਾ, ਮੰਨਣਾ)
ਉਮਰਾਂ ਨਾ—(ਵਿ.) ਉਮਰਾਂ ਦਾ
ਉਮਰੈ ਨਾ—(ਵਿ.) ਉਮਰ ਦਾ
ਓੜ—(ਇ.) ਓੜਕ, (ਲਾ. ਕ੍ਰਿ. ਕਰਨੀ, ਕਰ ਦੇਣੀ)
ਓੜ ਬੰਨਾਂ—(ਪੁ.) ਓੜਕ ਬੰਨੇਂ

## ਅ

ਅਸ—(ਪੜ.) ਅਸੀਂ
ਅਸ ਕੀ—(ਪੜ.) ਅਸਾਂ ਨੂੰ
ਅਸ ਤੁਸ—(ਪੜ.) ਅਸੀਂ ਤੁਸੀਂ
ਅਸ਼ਕਰ—(ਕ੍ਰਿ. ਵਿ.) ਅਕਸਰ
ਅਸਧਾਤ ਪੁਣਾ—(ਪੁ.) ਹਰਾਮੀ ਹੋਣ ਦਾ ਭਾਵ, ਹਰਾਮਜ਼ਦਗੀ
ਅਸਧਾਤੀ—(ਵਿ.) ਹਰਾਮੀ
ਅਸਮੱਤ੍ਰ—(ਵਿ.) ਹਮਾਤੜ
ਅਸਾਂਹ—(ਪੜ.) ਅਸਾਨੂੰ
ਅਸਾਂਹ ਤੁਸਾਂਹ—(ਪੜ.) ਅਸਾਨੂੰ, ਤੁਸਾਨੂੰ
ਅਸਿਓਂ—(ਪੁ.) ਅੱਸੋਂ, ਅੱਸੂ
ਅੱਸੇਂ—(ਪੁ.) ਅੱਸੂ
ਅਸੇਂ ਮਾਹ ਸਿਆਲਾ, ਦਿਹੇਂ ਧੁੱਪਾਂ ਰਾਤੀਂ ਪਾਲਾ—(ਅਖੌ.) ਅੱਸੂ ਮਾਹ ਸਿਆਲਾ, ਦਿਨੇਂ ਧੁੱਪ ਤੇ ਰਾਤੀਂ ਪਾਲਾ
ਅਹਾ / ਅਹਿਆ—(ਕ੍ਰਿ. ਅਪੂ.) 'ਹੋਣਾ' ਦਾ ਭੂਤ ਕਾਲ, ਹੈਸੀ, ਸੀ
ਅਹੀਅਸ—(ਕ੍ਰਿ.) ਹੈ ਸੂ
ਅਹੀਐ—(ਕ੍ਰਿ. ਅਪੂ.) ਹੈ
ਅਹੀਸ—(ਕ੍ਰਿ. ਅਪੂ.) ਹੈ ਸਾ ਸੂ
ਅਹਿੰਗਰਨਾ / ਅਹਿੰਗੜਨਾ—(ਕ੍ਰਿ. ਅਕ.) ਤੀਂਘੜਨਾ
ਅਹਿਣ—(ਕ੍ਰਿ. ਅਪੂ.) ਹਨ
ਅਹੁਦੀ—(ਇ.) ਅਉਧ
ਅਹੁਦੀ ਪੁੱਗਣੀ—(ਮੁਹਾ.) ਅਉਧ ਪੁਗਣੀ
ਅਹੁਰ—(ਇ.) ਰਾਈ
ਅਹੈ—(ਕ੍ਰਿ. ਅਪੂ.) ਹੈ
ਅਕੱਤਰੀ / ਅਕੱਤ੍ਰੀ—(ਵਿ.) ਇਕੱਤੀ

ਅਕੱਤਰੀਆਂ, ਅਕੱਤ੍ਰੀਆਂ—(ਵਿ.) ਇਕੱਤੀਆਂ

ਅਕੜੇਸ—(ਇ.) ਅਕੜਾਉ

ਅਕਾਈ ਮਾਰਨਾ—(ਮੁਹਾ.) ਅਕਾ ਮਾਰਨਾ

ਅੱਕੀ ਜਾਣਾ—(ਕ੍ਰਿ. ਅਕ.) ਅੱਕ ਜਾਣਾ

ਅੱਖ ਪਰੱਤਣੀ—(ਮੁਹਾ.) ਅੱਖ ਪੁੱਟਣੀ

ਅੱਖ ਫਰੱਖੀ ਨਾ ਮਿਲੈ, ਮੂੰਹੈ 'ਚ ਰਿਹਾ ਗਰਾਹ—(ਅਖੌ.) ਅੱਖ ਫਰਕਣੀ ਨਾ ਮਿਲੇ, ਮੂੰਹ ਵਿੱਚ ਰਿਹਾ ਗਰਾਹ

ਅਖ਼ਤਾ—(ਵਿ.) ਕਾਹਲਾ

ਅਖ਼ਤਾ ਪੈਣਾ—(ਮੁਹਾ.) ਕਾਹਲਾ ਪੈਣਾ

ਅੱਖਾਂ ਅੱਗੇ ਸਰ੍ਹਿਓਂ (ਸਰ੍ਹਿਆਂ) ਫੁਲੀ ਜਾਣੀ—(ਮੁਹਾ.) ਅੱਖਾਂ ਅੱਗੇ ਸਰ੍ਹੋਂ ਫੁੱਲ ਜਾਣੀ

ਅਖਾਂ 'ਚ ਲੂਣ ਬਾਹਣਾ—(ਮੁਹਾ.) ਅੱਖਾਂ ਵਿੱਚ ਲੂਣ ਪਾਉਣਾ

ਅੱਖਾਂ 'ਚ ਲੂਣ ਬਾਹੀ ਜਾਣਾ—(ਮੁਹਾ.) ਅੱਖਾਂ ਵਿੱਚ ਲੂਣ ਪਾ ਜਾਣਾ

ਅੱਖਾਂ ਨੂਟ (ਨੂਟੀ) ਜਾਣਾ, ਅੱਖੀਂ ਨੂਟ(ਨੂਟੀ) ਜਾਣਾ—(ਮੁਹਾ.) ਅੱਖਾਂ ਮੀਟ ਜਾਣਾ

ਅੱਖਾਂ ਮੱਥੇ ਤੇ ਲਾਈ ਲੈਣੀਆਂ—(ਮੁਹਾ.) ਸਿਰ ਮੱਥੇ ਤੇ ਰਖਣਾ

ਅੱਖੀਂ ਪਾਇਆ ਨਾ ਡਹਿਕਣਾ—(ਮੁਹਾ.) ਅੱਖੀਂ ਪਾਇਆ ਨਾ ਰੜਕਣਾ

ਅਖੀਰ ਹੋਈ ਗੱਛਣੀ (ਜਾਣੀ)—(ਮੁਹਾ.) ਅਖੀਰ ਹੋ ਜਾਣੀ

ਅਖੁਟਣਾ—(ਕ੍ਰਿ. ਅਕ.) ਖੁਟਣਾ

ਅੱਖੋਂ ਓਹਲੇ ਘੱਤ ਭੜੋਲੇ—(ਅਖੌ.) ਅੱਖੋਂ ਓਹਲੇ ਪਾ ਭੜੋਲੇ

ਅਖੋਨਾ—(ਪੁ.) ਅੱਖ ਦਾ ਕੋਨਾ

ਅਖੋੜ—(ਪੁ.) ਖੋੜ, ਅਖਰੋਟ

ਅਖੋੜੀ—(ਇ.) ਖੋੜੀ

ਅੱਗ ਖਾਸੀ (ਖੈਸੀ) ਤੇ ਅੰਗਾਰ ਹੱਗਸੀ—(ਅਖੌ.) ਅੱਗ ਖਾਵੇ ਅੰਗਾਰ ਹੱਗੇ

ਅੱਗ-ਖਾਇਆ—(ਵਿ.) ਅੱਗ ਖਾਣ ਵਾਲਾ (ਇੱਕ ਗਾਲ੍ਹ ਹੈ)

ਅੱਗ-ਲਾਇਆ—(ਵਿ.) ਅੱਗ ਲਾਊ

ਅੰਗਸਾਹਰਾ—(ਵਿ.) ਇਕਸਾਰ

ਅੰਗਣਾ—(ਕ੍ਰਿ. ਸਕ.) ਖੁਣਨਾ (ਮਾਤਾ ਦਾ ਟੀਕਾ)

ਅੰਗਲ—(ਇ.) ਉਂਗਲ

ਅੱਗਲ-ਗਲੂਣਾ—(ਵਿ.) ਅੱਗਲਗੁਣਾ

ਅੱਗ਼ਲ ਮਿੱਤਾ—(ਵਿ.) ਅਣਮਿੱਤ੍ਰਾ

ਅਗਲੇ ਨਹੀਂ ਭਾਂਵਨੇ, ਹੋਰ ਵਿੱਡ ਕੱਢੀ ਆਵਨੇ—(ਅਖੌ.) ਜਦ ਅਗਲੇ ਹੀ ਚੰਗੇ ਨਾ ਲਗਦੇ ਹੋਣ ਤੇ ਉੱਤੋਂ ਹੋਰ ਆਈ ਜਾਣ ਤਾਂ ਕਹਿੰਦੇ ਹਨ

ਅੱਗਾ ਤੈਂਡਾ ਪਿੱਛਾ ਮੈਂਡਾ—(ਮੁਹਾ.) ਅੱਗਾ ਤੇਰਾ, ਪਿੱਛਾ ਮੇਰਾ

ਅੱਗੀ ਤੇ ਤੇਲ ਬਾਹਣਾ—(ਮੁਹਾ.) ਅੱਗ ਤੇ ਤੇਲ ਪਾਉਣਾ

ਅੱਗੀ ਨਾ ਸੜਿਆ ਟਨਾਣੇ ਕੋਲੂੰ ਡਰਨੈਂ—(ਅਖੌ.) ਅੱਗ ਦਾ ਸੜਿਆ ਟਟਹਿਣੇ ਤੋਂ ਡਰਦਾ ਹੈ

ਅੱਗੀ ਤੇ ਮੁਤਰਨਾ—(ਮੁਹਾ.) ਕੋਝੇ ਕੰਮ ਕਰਨਾ

ਅਗੇਚੀ ਚਮਚਾ—(ਵਿ.) ਅਗੇਰੂ

ਅੱਗੈ ਅੱਗੈ ਹੋਣਾ—(ਮੁਹਾ.) ਅੱਗੇ ਅੱਗੇ ਹੋਣਾ

ਅੱਗੈ ਪਿੱਛੈ ਹੋਈ ਗੱਛਣਾ—(ਮੁਹਾ.) ਅੱਗੇ ਪਿੱਛੇ ਹ ਜਾਣਾ

ਅਗੈ ਪਿੱਛੈ ਕਰੀ ਸ਼ੋੜਨਾ—(ਮੁਹਾ.) ਅੱਗ ਪਿਛੇ ਕਰ ਛੱਡਣਾ

ਅੱਗੈ ਅੱਗੈ ਜਾਹ ਕਰਮਾਂ ਨਾ ਖੱਟਿਆ ਖਾਹ—(ਅਖੌ.) ਅੱਗੇ ਅੱਗੇ (ਅਗੇਰੇ) ਜਾਹ ਤੇ ਕਰਮਾਂ ਦਾ ਖੱਟਿਆ ਖਾਹ

ਅੱਗੈ ਪਿੱਛੈ ਭਵਣਾ—(ਮੁਹਾ.) ਅੱਗੇ ਪਿੱਛੇ ਭੌਣਾ

ਅੱਗੂੰ—(ਕ੍ਰਿ. ਵਿ.) ਅੱਗੋਂ

ਅੱਗੂੰ ਹੋਈ ਕੈ ਟੱਕਰਨਾ—(ਮੁਹਾ.) ਅੱਗੋਂ ਹੋ ਕੇ ਮਿਲਣਾ

ਅੱਗੂੰ ਦੀ—(ਕ੍ਰਿ. ਵਿ.) ਅੱਗੋਂ ਦੀ

ਅੱਗੂੰ ਲਾ—(ਕ੍ਰਿ. ਵਿ.) ਅੱਗੋਂ ਤੋਂ

ਅੱਗੂੰਵਾਲੀ ਹੋਣਾ (ਹੋਈ ਪੈਣਾ)—(ਮੁਹਾ.) ਅੱਗੋਂ ਵਾਲੀ ਹੋਣਾ (ਹੋ ਪੈਣਾ)

ਅੰਘਰਾ—(ਪੁ.) ਲੰਗਾਰ

ਅੰਘਰੇ ਲਾਹਣਾ, ਅੰਘਰੇ ਲਾਹੀ ਸ਼ੋੜਨੇ—(ਮੁਹਾ.) ਲੰਗਾਰ ਲਾਹਣਾ

ਅਚਮੀਂ—(ਇ.) ਅਰਬੀ, ਅਰਵੀ, ਅਰਪੀ (ਲਾ. ਕ੍ਰਿ. ਲਗਣੀ)

ਅਚੌਥ—(ਕ੍ਰਿ. ਵਿ.) ਚੌਥ

ਅੱਛਣਾ—(ਕ੍ਰਿ. ਅਕ.) ਆਉਣਾ

ਸਾਹੜਾ ਵੇਲਾ ਅੱਛਣਾ, ਗਾਹ ਪਈ ਗੱਛਣਾ—(ਅਖੌ.) ਜਦ ਕਿਸੇ ਦੀ ਵਾਰ ਸਮੇਂ ਸਾਰੀ ਖੇਡ ਹੀ ਉਲਟ ਜਾਵੇ ਤਾਂ ਕਹਿੰਦੇ ਹਨ

ਅੱਛਣਾ ਗੱਛਣਾ—(ਪੁ.) ਆਉਣਾ ਜਾਣਾ

ਅੱਜ ਖਾ ਤੇ ਦਿਹਾਂ ਖ਼ੁਦਾ—(ਅਖੌ.) ਅੱਜ ਖਾਹ ਤੇ ਕਲ੍ਹ ਦਾ ਖ਼ੁਦਾ

ਅੰਜ—(ਪੁ.) ਅੰਗ

ਅੰਜ ਅੰਜ—(ਪੁ.) ਅੰਗ ਅੰਗ

ਅੰਜ ਪੈਰ—(ਪੁ.) ਅੰਗ ਪੈਰ

ਅੰਜ ਬਾਂਹ—(ਇ.) ਅੰਗ ਬਾਂਹ

ਅਜਮੀਤ—(ਇ.) ਜਮੀਤ "ਖਾਉਣ ਦੇਹ, ਹੰਢਾਉਣ ਦੇਹ, ਅਜਮੀਤ ਵੀ ਦੇਹ"

ਅਜਮੀਤ ਕਰਨਾ—(ਮੁਹਾ.) ਜਮੀਤ ਕਰਨਾ

ਅਜਮੀਤੀ—(ਵਿ.) ਜਮੀਤੀ

ਅਜਮੀਤੀ ਹੋਣਾ—(ਮੁਹਾ.) ਜਮੀਤੀ ਹੋਣਾ

ਅੰਜਾਣ ਵਿਦਿਆ ਪ੍ਰਾਣਾਂ ਨਾ ਖੌ—(ਅਖੌ.) ਅੰਵਾਣ ਵਿੱਦਿਆ ਜਾਣ ਦਾ ਖੌ

ਅਜਾਬਾਂ ਨੇ ਮੂੰਹ (ਅੱਛਣਾ) ਆਵਣਾ—(ਮੁਹਾ.) ਮੁਸੀਬਤ ਦੇ ਮੂੰਹ ਆਉਣਾ

ਅਜਾਬੀਂ ਫਾਸਣਾ—(ਮੁਹਾ.) ਅਜ਼ਾਬਾਂ ਵਿੱਚ ਫਸਣਾ

ਅੱਜੀ (ਮੁਸਲਮਾਨ)—(ਪੁ.) ਅੱਬਾ

ਅੱਜੇ—(ਕ੍ਰਿ. ਵਿ.) ਅੱਜੇ

ਅੱਜੇ ਈ –(ਕ੍ਰਿ. ਵਿ.) ਅੱਜ ਹੀ

ਅੱਜੇ ਕੁੱਥੈ—(ਕ੍ਰਿ. ਵਿ.) ਅਜੇ ਕਿੱਥੇ

ਅੱਜੇਂ ਲਾ—(ਕ੍ਰਿ. ਵਿ.) ਅੱਜ ਤੋਂ ਲੈ ਕੇ

ਅੰਞ—(ਪੁ.) ਅੰਗ

ਅੰਞ ਅੰਞ—(ਪੁ.) ਅੰਗ ਅੰਗ

ਅਞਕਣਾ—(ਕ੍ਰਿ. ਅਕ.) ਅਟਕਣਾ

ਅੱਟ—(ਪੁ.) ਹਲਟ

ਅੰਟਾ—(ਪੁ.) ਅੰਡਾ

ਅਟੇਕਲਾ—(ਪੁ.) ਟੇਕਲਾ

ਅਠੱਤਰੀ, ਅਠੱਤ੍ਰੀ —(ਵਿ.) ਅਠੱਤੀ

ਅਠੱਤਰੀਆਂ—(ਵਿ.) ਅਠੱਤੀਆਂ

ਅਠਵਾਰੀ—(ਇ.) ਅਠਵਾਰਾ

ਅੱਠਾ—(ਪੁ.) ਆਠਾ

ਅੱਠਾ ਮੱਠਾ—(ਪੁ.) ਬੇਹੀ ਰੋਟੀ ਦਾ ਟੁਕੜਾ ਤੇ ਉਹਦੇ ਉੱਤੇ ਖਿਲਾਰ ਕੇ ਜਮਾਈ ਹੋਈ ਮੱਖਣ ਦੀ ਤਹਿ (ਲਾ. ਕ੍ਰਿ. ਕਰਨਾ, ਖਾਣਾ)

ਅੱਡਾ ਮਾਰਨਾ—(ਮੁਹਾ.) ਅੱਡੀ ਮਾਰਨਾ

ਅੱਡਾ ਲੱਗਣਾ—(ਮੁਹਾ.) ਅੜ ਲੱਗਣਾ

ਅੱਡੀਉਂ ਲੰਬ ਲੱਗੀ ਕੈ ਚੋਟੀਂਉਂ ਜਾਈ (ਕੈ) ਨਿਕਲਣੀ—(ਮੁਹਾ.) ਅੱਡੀ ਤੋਂ ਚੋਟੀ ਤਕ ਅੱਗ ਲੱਗ ਜਾਣੀ

ਅੱਡੀ ਖੋੜਾ—(ਪੁ.) ਅੱਡੇ ਖੋੜਾ

ਅੱਡੀ ਤ੍ਰੁੱਪਾ—(ਪੁ.) ਅੱਡੀ ਟੱਪਾ

ਅੰਡੀ—(ਇ.) ਡੱਗੀ

ਅੱਡੇ-ਖੋੜਾ –(ਪੁ) ਅੱਡੀ ਖੋੜਾ

ਅੰਡੋਲ—(ਕ੍ਰਿ. ਵਿ.) ਅਡੋਲ

ਅੱਢਾ—(ਪੁ.) ਅੱਡਾ

ਅੱਢਾ ਬੰਨਾ—(ਪੁ.) ਅੱਡਾ ਬੰਨਾ

ਅਣਗਿੱਤਾ—(ਵਿ.) ਅਣਗਿਣਿਆ

ਅਣਭਾਖ—(ਇ.) ਨਾਵਾਕਫ਼ੀ

ਅਣਭਾਖਾ—(ਵਿ.) ਅਣਜਾਣਿਆ

ਅਣਮਿੱਤਾ—(ਵਿ.) ਅਣ-ਮਿਣਿਆ

ਅਣਵਾਣਾ—(ਕ੍ਰਿ. ਪ੍ਰੇ.) ਮੰਗਵਾਉਣਾ

ਅੱਤ ਆਣਨੀ—(ਮੁਹਾ.) ਅੱਤ ਲਿਆਉਣੀ

ਅੰਤ ਘਿੰਨਣਾ—(ਮੁਹਾ.) ਅੰਤ ਲੈਣਾ

ਅੱਤ ਚਾਣੀ, ਅੰਤਾਂ ਚਾਣੀਆਂ —(ਮੁਹਾ.) ਅੱਤ ਚੁੱਕਣੀ "ਲੱਥੇ ਲੰਗ ਗਈਆਂ ਭਜ ਸੁਨਤਾਂ, ਦਰਦਾਂ ਅੰਤਾਂ ਚਾਈਆਂ" (ਸੈਫ਼ੁਲ)

ਅਤ੍ਰੂੰ, ਅਤ੍ਰਿਓਂ, ਅਤਰਿਊਂ —(ਕ੍ਰਿ. ਵਿ.) ਅਤਰਸੋਂ, ਪਰਸੋਂ

ਅਤਰੋਕੇ—(ਕ੍ਰਿ. ਵਿ.) ਐਤਕਾਂ

ਅੰਤਾਂ ਨਾ—(ਵਿ.) ਅੰਤ ਦਾ

ਅਤ੍ਰਾਰ—(ਪੁ.) ਐਤਵਾਰ

ਅਤਾਰੇਂ—(ਕ੍ਰਿ. ਵਿ.) ਐਤਵਾਰ ਨੂੰ

ਅੰਤੀ ਆਂ ਆਲੇ ਮਾਰਨੇ, ਅੰਤੀ ਕੀ ਆਲੇ ਮਾਰਨੇ —(ਮੁਹਾ.) ਮੌਤ ਨੂੰ ਵਾਜਾਂ ਮਾਰਨਾ

ਅੰਤੀ ਜੋਆ, ਅੰਤੀ ਜੋਗਾ —(ਵਿ.) ਮੌਤ ਜੋਗਾ (ਗਾਲ੍ਹ)

ਅੰਤੀ ਨੇ ਚਾਣਾ—(ਮੁਹਾ.) ਅੱਤ ਨੇ ਚੁਕਣਾ

ਅੱਥਰ—(ਇ.) ਅਥਰੂ

ਅੱਥਰ ਨਾ ਸੁਕਣੀ—(ਮੁਹਾ.) ਅਥਰੂ ਨਾ ਸੁਕਣੇ

ਅਥਰੂੰ—(ਪੁ.) ਅਥਰੂ

ਅੰਦਰਾ—(ਵਿ. ਪੁ.) ਅੰਦਰਲਾ

ਅੰਦਰਾਸ—(ਪੁ.) ੧. ਅੰਦਰਸ ੨. ਢੂੰਡਰੀ ਕਾਂਚ

ਅੰਦਰਾਖੜ—(ਪੁ.) ਅੰਦਰਸ

ਅੰਦਰਿਆ—(ਵਿ. ਪੁ.) ਅੰਦਰਲਾ

ਅੰਦਰੂਨਾ—(ਪੁ.) ਅੰਦਰਲਾ "ਤਪ ਤੰਦੂਰ ਹੋਇਆ ਅੰਦਰੂਨਾ, ਜਾਗੀ ਆਤਸ਼ ਗਰਮੀ" (ਸੈਫ਼ੁਲ)

ਅੰਦਰੇ ਨੀ ਮੈਲ—(ਇ.) ਅੰਦਰ ਦੀ ਮੈਲ

ਅੰਦਰੋ ਅੰਦਰੀ ਪੀ ਗੱਛਣਾ—(ਮੁਹਾ.) ਅੰਦਰੋ ਅੰਦਰੀ ਪੀ ਜਾਣਾ

ਅਦਲੇ ਨਾ ਬਦਲਾ—(ਪੁ.) ਅਦਲੇ ਦਾ ਬਦਲਾ

ਅੰਦੇ ਬਾਹਣਾ—(ਮੁਹਾ.) ਅੰਦੇ ਪਾਉਣਾ

ਮਾਰੀ ਮਾਰੀ ਕੈ ਅੰਦੇ ਪਾਈ ਛੋੜਨਾ—(ਮੁਹਾ.) ਮਾਰ ਮਾਰ ਕੇ ਦੁੰਬਾ ਬਣਾ ਦੇਣਾ

ਅਧ ਸਿਰੱਤਾ, ਅਧ ਸਰਿੱਤਾ—(ਪੁ.) ਅੱਧ ਸੀਸਾ, ਅਧਸਿਰਾ

ਅਧਿਰਾਣਾ—(ਵਿ.) ਅ-ਧੋਰਾਣਾ

ਅੰਨ੍ਹਾ ਕੁੱਤਾ ਵਾਊ ਆਂ (ਕੀ) ਭੌਂਕੇ—(ਅਖੋ.) ਜਦ ਕੋਈ ਫ਼ਜ਼ੂਲ ਕੰਮ ਕਰੇ ਤਾਂ ਕਹਿੰਦੇ ਹਨ

ਅੰਨ੍ਹੀ ਅੰਨ੍ਹਾ ਰਲਿਆ ਤੇ ਹਿੱਕਾ ਝੁੱਗਾ ਗਲਿਆ—(ਅਖੋ.) ਅੰਨ੍ਹੀ ਅੰਨ੍ਹਾ ਰਲਿਆ ਤੇ ਇੱਕੋ ਝੁੱਗਾ ਗਲਿਆ

ਅੰਨ੍ਹੀ ਜਵਾਨੀ ਤੈ ਰੇਤੂ ਨੇ ਫੱਕੇ—(ਅਖੋ.) ਅੰਨ੍ਹੀ ਜਵਾਨੀ ਤੇ ਰੇਤ ਦੇ ਫੱਕੇ

ਅੰਨ੍ਹੀ ਪੀਹੈ ਤੇ ਕੁੱਤੀ ਚੱਟੈ, ਆਟਾ ਘੱਟੈ ਕਿ ਨਾ ਘੱਟੈ—(ਅਖੋ.) ਅੰਨ੍ਹੀ ਪੀਹਵੇ ਤੇ ਕੁੱਤਾ ਚੱਟੇ

ਅੰਨੇ ਨਾ ਬੁਰਾ ਮੰਗਣਾ—(ਮੁਹਾ.) ਅੰਨ ਦਾ ਬੁਰਾ ਮੰਗਣਾ

ਅਪਣਾ ਈ ਨਾ ਭਰੈ ਤੇ ਕੁੜਮਾਂ ਅੱਗੇ ਕਹਿ ਧਰੈ ?—(ਅਖੋ.) ਜਦ ਕੋਈ ਆਪਣੇ ਜੋਗਾ ਵੀ ਨਾ ਹੋਵੇ ਤਾਂ ਕਹਿੰਦੇ ਹਨ

ਅੱਪਰ—(ਕ੍ਰਿ. ਵਿ.) ਉੱਪਰ

ਅਪਰੋਂ—(ਕ੍ਰਿ. ਵਿ.) ਉੱਪਰੋਂ

ਅੱਪੜ ਆਵਣਾ—(ਮੁਹਾ.) ਅੱਪੜ ਆਉਣਾ

ਅੱਪੜ ਆਵਨਾ—(ਵਿ.) ਅੱਪੜ ਆਉਣ ਵਾਲਾ

ਅਫ਼ਸੋਸੀ—(ਵਿ.) ਅਫ਼ਸੋਸ ਕਰਨ ਵਾਲਾ

ਅਫਰਉ—(ਪੁ.) ਅਫਰਾਊ

ਅਬਸ਼ ਆਵਣੀ—(ਮੁਹਾ.) ਸ਼ਰਮ ਆਉਣੀ

ਅਬਸੋਸ—(ਪੁ.) ਅਫ਼ਸੋਸ

ਅਬਸੋਸਿਆ—(ਵਿ.) ਅਫ਼ਸੋਸਿਆ

ਅਬਰ੍ਹਿਠ, ਅਬ੍ਰਿਠ, ਅਬਰਿਠ, ਅਬ੍ਰਿਠ—(ਵਿ.) ਅਭਿੱਰਿਠ

ਅੰਬਲ—(ਪੁ.) ਅਮਲ

ਅੰਬਲੀ—(ਵਿ.) ਅਮਲੀ

ਅੰਬਲੋਕ—(ਪੁ.) ਅਮਲੋਕ

ਅੰਬੜ ਜਾਇਆ—(ਪੁ.) ਅੰਮੜੀ ਜਾਇਆ

ਅੰਬੜ ਜਾਈ—(ਇ.) ਅੰਮੜੀ ਜਾਈ

ਅੰਬੜੀਕੀ—(ਇ.) ਅੰਬਾਕੜੀ

ਅਬਰੋਈ—(ਵਿ.) ਅਬਰੋ ਵਾਲਾ

ਅੰਬਾੜੀ—(ਇ.) ਅੰਬ ਦੀ ਫਾੜੀ

ਅੱਬੇਸਾਹਿਆ—(ਵਿ.) ਬੇਵਿਸਾਹਿਆ

ਅੱਬੇਸਾਹੀ—(ਇ.) ਬੇਵਸਾਹੀ

ਅੰਮ—(ਪੁ.) ਅੰਬ

ਅਮਨ ਕਰਨਾ—(ਮੁਹਾ.) ਆਰਾਮ ਕਰਨ

ਅਮੁਾਰਾ—(ਕ੍ਰਿ. ਵਿ.) ਆਪ-ਮੁਹਾਰਾ

ਅਮੀਕੜੀ—(ਇ.) ਅੰਬਾਕੜੀ

ਅਰ—(ਅਵ.) ਆਰ, ਓਃ

ਅਰਕਣ ਮਰਕਣ—(ਇ.) ਅੜਕਨ ਮੜਕਣ

ਅਰਗਾਹ—(ਇ.) ਆਘਾਤ, "ਇਨਸ਼ਾ ਅੱਲਾ ਮੂਰਤ ਤਾਈ ਕੁਝ ਅਰਗਾਹੰ ਨਾ ਲਗਸੀ" (ਸੈਫ਼ੁਲ)

ਅਰਨੌਲੀ—(ਇ.) ਹਰਨੌਲੀ

ਅਰੁਲੀ—(ਇ.) ਹੁੱਲੜ, ਅਲੂਰੀ

ਅਰੁਲੀ ਆਣਨੀ—(ਮੁਹਾ.) ਅੰਨ੍ਹੀ ਜਾਂ ਅੰਨ੍ਹੇਰੀ ਲਿਆਉਣਾ

ਅਰੁਲੀ ਜੋਆ, ਅਰਲੀ ਜੋਗਾ—(ਮੁਹਾ.) ਅੰਨ੍ਹੇਰੀ ਜੋਗਾ

ਅਰੁਲੀ ਲਿਆਵਣੀ—(ਮੁਹਾ.) ਅਰਲੀ ਆਣਨੀ; ਅਲੂਰੀ ਆਣਨੀ; ਅਨ੍ਹੇਰੀ ਲਿਆਉਣੀ

ਅਰਾਮੀ ਹੋਣਾ—(ਮੁਹਾ.) ਆਰਾਮ ਕਰਨਾ; "ਹਰ ਕੋਈ ਆਪੋ ਆਪਣੀ ਜਾਈ, ਜਾ ਅਰਾਮੀ ਹੋਇਆ" (ਸੈਫ਼ੁਲ)

ਅੱਲੁਣ—(ਪੁ.) ਆਲਣ

ਅੱਲਾ ਪੱਲਾ—(ਪੁ.) ਤਨ ਢਕਣ ਦੇ ਕਪੜੇ

ਅੱਲਾ ਪੱਲਾ ਫੋਲਣਾ—(ਮੁਹਾ.) ਤਲਾਸ਼ੀ ਲੈਣੀ

ਅੱਲਾ ਬੇਲੀ ਕਰਨਾ—(ਮੁਹਾ.) ਕੰਮ ਛੋਹਣਾ

ਅੱਲਾ ਮੰਨਾ—(ਕ੍ਰਿ. ਵਿ.) ਅੱਲਾ ਨੂੰ ਮੰਨਦਿਆਂ ਹੋਇਆਂ

ਅਲੂੰ—(ਵਿ.) ਅਲੂੰਆਂ

ਅਲੂਣਕ—(ਇ.) ਲੂਣਕ

ਅਵਾਜ਼ ਸਹਾਰਨਾ—(ਮੁਹਾ.) ਬਿੜਕ ਲੈਣਾ

ਅਵਾਜਾਰਗੀ—(ਇ.) ਅਵਾਜ਼ਾਰੀ

ਅਵਾਂਙਾ—(ਪੁ.) ਅਵਾੜਾ

ਅਵਾੜਾ—(ਪੁ.) ਚੰਗਿਆੜਾ, "ਨਾਹਲਾਂ ਵਿੱਚੋਂ ਵਹਿਣ ਅਵਾੜੇ, ਅੱਗ ਦਿੱਸੇ ਹਰ ਜਾਈ" (ਸੈਫ਼ੁਲ)

ਅਵਾਡਾ—(ਕ੍ਰਿ. ਵਿ.) ਇਕਲਵਾਂਝਾ

ਅਵਾਡੇ—(ਕ੍ਰਿ. ਵਿ.) ਇਕਲਵਾਂਝੇ

ਅੜੂਕ—(ਇ.) ਰੜਕ, (ਲਾ. ਕ੍ਰਿ. ਪੈਣੀ)

ਅੜਕਣਾ—(ਪੁ.) ਅੜੂਕ

ਅੜੂਲ ਮਾਰੇ ਹੋਣਾ
ਅੜੂਲ ਲਗਣਾ } —(ਮੁਹਾ.) ਵੈਰ ਲਗਣੇ

ਅੜਵੈਂਗ—(ਵਿ.) ਅੜਬੰਗ

ਅੜਵਾਂਗਪੁਣਾ—(ਪੁ.) ਅੜਬੰਗਪੁਣਾ

ਅੜੀਂਗਣਾ—(ਕ੍ਰਿ. ਅਕ.) ਅੜਿੰਗਣਾ

ਅੜੂੰਗੜੀ—(ਇ.) ਅੜੀਂਗੜੀ

ਅੜੂਕ—(ਪੁ.) ਅੜੇਕਾ

ਅੜੇਂਗੜੀ—(ਇ.) ਅੜੀਂਗੜੀ

ਆਉਨਿਆਂ ਵੇਨਿਆਂ—(ਕ੍ਰਿ. ਵਿ.) ਆਉਂਦਿਆਂ ਜਾਂਦਿਆਂ

ਆ—(ਅਵ.) ਆਹਾ, ਹੈ

ਆਂ—(ਸਬੰ.) ਨੂੰ

ਆਇਆ—(ਪੁ.) ਐੜਾ (ਅ)

ਆਇਆ ਬੀਬੀ ਨਾ ਵਾਰਾ
ਉਜੱੜੀ ਗਿਆ ਤਖ਼ਤ ਹਜ਼ਾਰਾ } (ਅਖੋ.) ਆਇਆ ਬੀਬੀ ਦਾ ਵਾਰਾ, ਉੱਜੜ ਗਿਆ ਤਖ਼ਤ ਹਜ਼ਾਰਾ

ਆਈ ਤੇ ਅੱਛਣਾ—(ਮੁਹਾ.) ਆਈ ਤੇ ਆਉਣਾ

ਆਈ ਤੇ ਅੱਛੀ ਜਾਣਾ—(ਮੁਹਾ.) ਆਈ ਤੇ ਆ ਜਾਣਾ

ਆਸ ਦਰ ਆਵਣੀ—(ਮੁਹਾ.) ਆਸ ਬਰ ਆਉਣੀ

ਆਸ ਦਰ ਲਿਆਵਣੀ—(ਮੁਹਾ.) ਆਸ ਬਰ ਲਿਆਉਣੀ

ਆਸੇ ਆਸੇ—(ਕ੍ਰਿ. ਵਿ.) ਆਸ ਹੀ ਆਸ ਵਿੱਚ

ਆਂਹ—(ਸਬੰ.) ਨੂੰ

ਆਹ
ਆਹੀ } —(ਕ੍ਰਿ. ਅਪੂ.) ਸੀ, ਹੈਸੀ, ਹੈ ਸੀ, ਸਾਂ

ਆਹਸ—(ਕ੍ਰਿ. ਅਕ. ਭੂਤਕਾਲ) ਹੈਸੀ, ਸਾਂ

ਆਂਹਗਸ—(ਇ.) ਆਸੰਗ

ਆਹਰ ਸਾਹਰ ਨਾ ਹੋਣਾ—(ਮੁਹਾ.) ਅਸਰ ਸਾਰ ਨਾ ਹੋਣਾ

ਆਹਰ—(ਅਵ.) ਅਰ

ਆਹਲੀ ਮੁਆਲੀ—(ਪੁ.) ਵਾਲੀ ਵਾਰਸ

ਆਹਵੜਨਾ—(ਕ੍ਰਿ. ਅਕ.) ੧. ਅਹੁੜਨਾ, ੨. ਉੱਲਰਨਾ

ਆਹਾ—(ਕ੍ਰਿ. ਅਪੂ.) ਹੈਸੀ, ਸੀ, ਅਹਿਆ

ਆਹਿਆ—(ਕ੍ਰਿ. ਅਪੂ.) ਅਹਿਆ

ਆਗਲ—(ਪੁ.) ਅਰਲ, ਹੋੜਾ

ਆਖ਼ਰਾਂ ਨਾ—(ਵਿ.) ਆਖ਼ਰ ਦਾ

ਆਖ਼ਰੀ ਕੀ ਆਲੇ ਮਾਰਨੇ—(ਮੁਹਾ.) ਮੌਤ ਨੂੰ ਵਾਜਾਂ ਮਾਰਨਾ

ਆਖਰੀ ਜੋਗਾ—(ਵਿ.) ਮਰਨ ਜੋਗਾ (ਗਾਲ੍ਹ ਹੈ)

ਆਖਿਆ ਬਾਇਆ—(ਪੁ.) ਆਖਿਆ ਵੇਖਿਆ

ਆਖਿਆ ਬਾਇਆ ਮਾਫ਼ ਕਰਨਾ—(ਮੁਹਾ.) ਆਖਿਆ ਵੇਖਿਆ ਮੁਆਫ਼ ਕਰਨਾ

ਆਜਤ—(ਵਿ.) ਆਜਜ਼

ਆਜਤੀ—(ਇ.) ਆਜਜ਼ੀ

ਆਜਤੀ ਪਗੜਨੀ—(ਮੁਹਾ.) ਆਜਜ਼ੀ ਪਕੜਨੀ

ਆਂਟੜਾ—(ਪੁ.) ੧. ਅੰਡਾ, ੨. ਅੰਟਾ

ਆਂਟੜੇ ਕੁਧਰੇ, ਕੁੜ ਕੁੜ ਕੁਧਰੇ—(ਅਖੋ.) ਆਂਡੇ ਕਿਧਰੇ ਤੇ ਕੁੜ ਕੁੜ ਕਿਧਰੇ

ਆਂਟਾ—(ਪੁ.) ਆਂਟੜਾ

ਆਂਡੜਾ—(ਪੁ.) ਆਂਡਾ, ਅੰਡਾ

ਆਣਨਾ—(ਕ੍ਰਿ. ਸਕ.) ਲਿਆਉਣਾ

ਆਣੇ ਕੱਢੀ ਕੱਢੀ ਤੱਕਣਾ—(ਮੁਹਾ.) ਆਨੇ ਕੱਢ ਕੱਢ ਕੇ ਵੇਖਣਾ

ਆਤਕਾਂ ਨੇ ਆਤਕ, ਜਹੇ ਮਾਪੇ ਤਹੇ ਜਾਤਕ—(ਅਖੋ.) ਭਾਵ ਉਲਾਦ ਮਾਪਿਆਂ ਤੇ ਜਾਂਦੀ ਹੈ

ਆਤੜੀਆਂ ਕਵਾਤੜੀਆਂ ਨਿਭਣ ਸਿਰਾਂ ਦੇ ਨਾਲ—(ਅਖੋ.) ਵਾਦੜੀਆਂ ਸੁਵਾਦੜੀਆਂ ਨਿਭਣ ਸਿਰਾਂ ਦੇ ਨਾਲ

ਆਦਮ ਖਾਇਆ—(ਵਿ. ਪੁ.) ਆਦਮਖ਼ੋਰ

ਆਂਦਰਾਂ ਕੀ ਸੇਕ ਅੱਛਣਾ
ਆਂਦਰਾਂ ਕੀ ਸੇਕ ਲੱਗਣਾ } —(ਮੁਹਾ.) ਆਂਦਰਾਂ ਨੂੰ ਸੇਕ ਲਗਣਾ

ਆਂਦਰਾਂ ਕੀ ਹੱਥ ਬਾਹਣਾ—(ਮੁਹਾ.) ਆਂਦਰਾਂ ਨੂੰ ਹੱਥ ਪਾਉਣਾ

ਆਂਦਰਾਂ ਕੀ ਵਲੇਹੜ ਪੈਣੇ—(ਮੁਹਾ.) ਆਂਦਰਾਂ ਨੂੰ ਵੱਟ ਪੈਣੇ

ਆਂਦਰਾਂ ਨਾ ਕੁਲਕਣਾ—(ਮੁਹਾ.) ਆਂਦਰਾਂ ਦਾ ਕੁਲ ਕੁਲ ਕਰਨਾ

ਆਨੀ—(ਇ.) ਆਨਾ (ਅੱਖ ਦਾ)

ਆਨੀਆਂ ਕਢਣੀਆਂ—(ਮੁਹਾ.) ਆਨੇ ਕੱਢਣਾ

ਆਨੀਆ-ਸੜਿਆ—(ਵਿ.) ਆਨੇ ਸੜਿਆ (ਗਾਲ੍ਹ ਦੇ ਤੌਰ ਤੇ)

ਆਪਣਾ ਈ ਸਿਰ ਮਲੋਣਾ—(ਮੁਹਾ.) ਆਪਣਾ ਹੀ ਸਿਰ ਧੋਣਾ

ਆਪਣਾ ਹੀ ਨਾ ਭਰੇ ਤੇ ਕੁੜਮਾਂ ਅਗੇ ਕਹਿ ਧਰੇ—(ਅਖੋ.) ਜਦ ਕੋਈ ਆਪਣੇ ਜੋਗਾ ਵੀ ਨਾ ਹੋਵੇ ਤਾਂ ਕਹਿੰਦੇ ਹਨ

ਆਪੂੰ—(ਪੜ.) ਆਪ, ਆਪੇ, ਆਪ ਹੀ

ਆਪੂੰ ਹੀ ਆਪੂੰ—ਆਪ ਹੀ ਆਪ

**ਆਪੂੰ ਹੀ ਮੈਂ ਰੱਜੀ ਪੁੱਜੀ, ਆਪੂੰ ਮਰੇ ਬੱਚੇ ਜੀਵਣ**—(ਅਖੌ.) ਆਪੇ ਹੀ ਮੈਂ ਰੱਜੀ ਪੁੱਜੀ, ਆਪੇ ਮੇਰੇ ਬੱਚੇ ਜੀਉਣ

**ਆਪੂੰ ਕੱਢਣਾ ਤੇ ਆਪੂੰ ਬਾਹਣਾ**—(ਮੁਹਾ.) ਆਪੇ ਕੱਢਣਾ ਆਪੇ ਪਾਉਣਾ

**ਆਪੂੰ ਫਾਥੜੀਏ ਤੁਗੀ ਕੁਣ ਛੁਡਾਏ**—(ਅਖੌ.) ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ

**ਆਪੋ ਧਰਾਪਣਾ**
**ਆਪੋ ਧਾਪਣਾ** }—(ਪੜ.) ਆਪੋ ਆਪਣਾ

**ਆਂਬਲਾ**—(ਪੁ.) ਆਮਲਾ

**ਆਰ**—(ਇ.) ਔਲ

**ਆਰਕ**—(ਇ.) ਅਰਕ

**ਆਰਿਆ**—(ਅਵ.) ਆਰੇ

**ਆਰੀ**—(ਵਿ.) ਅਸਮਰਥ, ਅਸਕਤ ਬੇਵਸ (ਲਾ. ਕ੍ਰਿ. ਹੋਣਾ, ਕਰਨਾ)

**ਆਰੇ**—(ਅਵ.) ਹਾਂ "ਗੱਲ ਉਨ੍ਹਾਂ ਦੀ ਅਜੇ ਨਾ ਮੰਨੀ, ਮੂਲ ਨਾ ਕੀਤੀ ਆਰੇ" (ਸੈਫੁਲ)

**ਆਲ**—(ਕ੍ਰਿ. ਵਿ.) ਅਲ, ਵਲ

**ਆਲਾ**—(ਪੁ.) ਲਲਕਾਰ, ਲਲਕਾਰਾ "ਸ਼ਾਹ ਸ਼ਾਹਪਾਲ ਖੂਹੇ ਵਿੱਚ ਵੜਿਆ, ਆਪ ਮਰੇਂਦਾ ਆਲੇ" (ਸੈਫੁਲ)

**ਆਲਾ, ਮੂਲਾ**—(ਪੁ.) ਆਲੀ ਮਵਾਲੀ

**ਆਲੂੰ**—(ਕ੍ਰਿ. ਵਿ.) ਆਲੂ

**ਆਲੂੰ**
**ਆਲੋਂ** }—(ਪੁ.) ਵੱਲੋਂ

**ਆਵਣਾ**—(ਕ੍ਰਿ. ਅਕ.) ਆਉਣਾ

**ਆਵਣ ਆਵਣ ਕਰਨਾ**—(ਮੁਹਾ.) ਆਉਣ ਆਉਣ ਕਰਨਾ

**ਆਵਣ ਜਾਣਾ**—(ਮੁਹਾ.) ਆਉਣਾ ਜਾਣਾ

**ਆਵਣਿਆਂ ਜਾਣਿਆਂ**—(ਕ੍ਰਿ. ਵਿ.) ਆਉਂਦਿਆਂ ਜਾਂਦਿਆਂ

**ਆਵਣੇ ਆਵਣੇ 'ਚ ਰਹੀ ਜਾਣਾ**—(ਮੁਹਾ.) ਆਉਣ ਜਾਣ'ਚ ਰਹਿ ਜਾਣਾ

**ਆਵਨਿਆਂ ਜਾਵਨਿਆਂ**—(ਕ੍ਰਿ. ਵਿ.) ਆਉਂਦਿਆਂ ਜਾਂਦਿਆਂ

**ਆਵਲੀ**—(ਇ.) ਵਾਹੜੀ

**ਆਂਵਦੜਾ**—(ਕਿ. ਵਿ.) ਆਉਂਦਾ (ਹੋਇਆ)

**ਆੜ**—(ਪੁ.) ਘਾਹ ਦਾ ਤਰਤੀਬ ਨਾਲ ਲਾਇਆ ਹੋਇਆ ਢੇਰ

**ਆੜਕ**—(ਇ.) ਅਰਕ

**ਆੜੀ**—(ਇ.) ੧. ਆੜ, ੨. ਆੜ

**ਐ**—(ਕਿ. ਅਪੂ.) ਹੈ

**ਐਹ**—(ਕ੍ਰਿ. ਅਪੂ.) ਹੈ "ਘਾਹ ਸ਼ਾਹ ਐਹ ਕੋਈ ਨਹੀਂ, ਰਾਹ ਗਾਹੀਏ ਨਾ ਤਕਨੀ ਆਂ" (ਲੋਕ ਗੀਤ)

**ਐਹਸ**—(ਕ੍ਰਿ. ਅਪੂ.) ਹੈ, ਹੈਸੂ

**ਐਡਾ ਕੋਈ ਨਾ**—(ਵਿ.) ਐਡਾ ਕੋਈ ਦਾ

**ਔਹਰ**—(ਇ.) ਅਹੁਰ

**ਔਖਤ**—(ਇ.) ਔਗਤ

**ਔਖੀ ਢੁੱਕਣੀ**—(ਮੁਹਾ.) ਔਖੀ ਬਣਨੀ

## ੲ

**ਇਸ ਨਾ**—(ਪੜ.) ਇਸ ਦਾ

**ਇਸ ਕੀ**—(ਪੜ.) ਇਸ ਨੂੰ

**ਇਸ੍ਹਾਂ**
**ਇਸਾਂਹ** }—(ਪੜ.) ਇਸ ਨੂੰ

**ਇੱਸੇ**—(ਪੜ. ਵਿ.) ਇਸੇ

**ਇੱਸੇ 'ਲੇ**—(ਕ੍ਰਿ. ਵਿ.) ਇਸੇ ਵੇਲੇ

**ਇੱਸੈ**—(ਪੜ.) ਇਸੇ

**ਇੱਸੈ ਆਂ**—(ਪੜ.) ਇਸੇ ਨੂੰ

**ਇੱਸੈ ਕੀ**—(ਪੜ.) ਇਸੇ ਨੂੰ

**ਇੱਸੇ ਨਾ**—(ਪੜ.) ਇਸੇ ਦਾ

**ਇਹ**—(ਪੜ.) ਇਹੋ, ਇਹ ਹੀ

**ਇਹਾ**—(ਕ੍ਰਿ. ਅਪੂ.) ਅਹਿਆ

**ਇੱਕ-ਪੁੱਤ**—(ਵਿ.) ਹਿੱਕ ਪੁੱਤਾ

**ਇੱਕ ਪੁੱਤੈ**—(ਕ੍ਰਿ.ਵਿ.) ਹਿੱਕ ਪੁਤੇ ਹੀ

**ਇੱਕ ਪੁੱਤ ਰੋਟੀ**—(ਇ.) ਹਿਕ ਪੁੱਤੀ ਰੋਟੀ

**ਇਕ-ਵਾਸਾ**—(ਵਿ.) ਹਿਕਵਾਸਾ

**ਇਕਸ**—(ਵਿ.) ਇਕ ਹੀ

**ਇਕਲੁਸੱਰ**—(ਵਿ.) ਹਿਕੱਲਸਰ

**ਇਕੇ**—(ਅਵ.) ਯਾ, ਜਾਂ, ਹਿਕੇ

**ਇਕਾਂਗ**—(ਪੁ.) ਇਕ ਅੰਗ

**ਇੱਕੋੜੱਕੀ**—(ਕ੍ਰਿ. ਵਿ.) ਇੱਕੋੜਿੱਕੀ

**ਇੱਚਰਾਂ**—(ਕ੍ਰਿ. ਵਿ.) ਇੱਚਰ

**ਇਚਰਾਂ ਨੂੰ**—(ਕ੍ਰਿ. ਵਿ.) ਇੱਚਰ ਨੂੰ

**ਇੰਵੇ ਆਰ**—(ਕ੍ਰਿ. ਵਿ.) ਇਵੇਂ ਹਾਰ

**ਇੰਝੇਹਾਰ**—(ਕ੍ਰਿ. ਵਿ.) ਇਸੇ ਤਰ੍ਹਾਂ, ਇਵੇਂ ਹੀ

**ਇੱਟੀ**—(ਇ.) ੧. ਗੁੱਲੀ, ੨. ਗਿੱਟੀ

**ਇੱਟੀ ਟੱਲਾ**
**ਇੱਟੀ ਡੰਡਾ** }—(ਪੁ.) ਗੁੱਲੀ ਡੰਡਾ

ਇਤ੍ਰੂਕੇ—(ਕ੍ਰਿ. ਵਿ.) ਐਤਕੀ
ਇਤ੍ਰੈ—(ਕ੍ਰਿ. ਵਿ.) ਇਹਨੇ
ਇੱਤ੍ਰੇ 'ਲੇ—(ਕ੍ਰਿ. ਵਿ.) ਇਸੇ ਵੇਲੇ
ਇੰਤਜਾਰੀ—(ਇ.) ਮੁਥਾਜੀ (ਲਾ. ਕ੍ਰਿ. ਕਰਨੀ)
ਇਥਾਈਂ—(ਕ੍ਰਿ. ਵਿ.) ਇਸ ਥਾਂ ਹੀ
ਇੱਥੈ—(ਕ੍ਰਿ. ਵਿ.) ਇੱਥੇ
ਇੱਦੇ—(ਕ੍ਰਿ. ਵਿ.) ਇਧਰ, ਏਧਰ
ਇੱਦੇ ਕਿੱਦੇ—(ਕ੍ਰਿ. ਵਿ.) ਇਧਰ ਕਿਧਰ
ਇਨ੍ਹੀਂ ਘਰਾਟੀਂ ਈਹੋ ਜਿਹਾ ਪੀਹਣ ਹੋਨੈ—(ਅਖੌ.) ਜਦ ਕਿਸੇ ਥਾਂ ਚੰਗੇ ਕੰਮ ਹੋਣ ਦੀ ਆਸ ਨਾ ਹੋਵੇ ਤਾਂ ਕਹਿੰਦੇ ਹਨ
ਇਨਸਾਫ਼ੀ—(ਵਿ.) ਇਨਸਾਫ਼ ਕਰਨ ਵਾਲਾ, ਨਿਆਂਕਾਰੀ
ਈ—(ਪੜ.) ਇਹ
ਈਸੇ ਨਾ ਗਵਾਹ ਮੂਸਾ—(ਅਖੌ.) ਖ਼੍ਵਾਜੇ ਦਾ ਗਵਾਹ ਡੱਡੂ
ਈਹਾਂ—(ਕ੍ਰਿ. ਵਿ.) ਇਸ ਤਰ੍ਹਾਂ
ਈਚਣਾ ਪਰਮੀਚਣਾ—(ਪੁ.) ਬੱਚਿਆਂ ਦੀ ਇੱਕ ਖੇਡ (ਘੋੜਾ ਸਰੰਗ)
ਈਦ ਆਦਮ ਤੋਂ—(ਕ੍ਰਿ. ਵਿ.) ਆਦਿ ਤੋਂ
ਈਦਮ ਆਦਮ ਤੋਂ—(ਕ੍ਰਿ. ਵਿ.) ਆਦਿ ਤੋਂ, ਮੁੱਢ ਕਦੀਮ ਤੋਂ
ਈਦੀ ਨਾ ਚੰਨ—(ਪੁ.) ਈਦ ਦਾ ਚੰਦ
ਈਦੀ ਨਾ ਬਕਰਾ—(ਪੁ.) ਈਦ ਦਾ ਬਕਰਾ
ਈਦੀ (ਈਦੀਉਂ) ਪਿੱਛੋਂ ਤੰਬਾ ਫੂਕਣਾ—(ਅਖੌ.) ਈਦ ਪਿੱਛੋਂ ਤੰਬਾ ਫੂਕਣਾ
ਈਦੈ ਨਾ ਚੰਨ—(ਪੁ.) ਈਦੀ ਦਾ ਚੰਨ
ਈਦੈ ਨਾ ਚੰਨ ਹੋਈ ਗਛਣਾ—(ਮੁਹਾ.) ਈਦ ਦਾ ਚੰਨ ਹੋ ਜਾਣਾ
ਈਬ ਦਰੀਬਾ—(ਪੁ.) ਉਭੜ ਦੁਭੜ
ਏਲੇ—(ਪੁ.) ਪੰਜ-ਗੀਹਟੜੇ ਦੀ ਖੇਡ ਵਿੱਚ ਜਦੋਂ ਕੁੜੀਆਂ ਹੱਥ ਵਾਲੇ ਇਕ ਗੀਹਟੇ ਨੂੰ ਘੜੀ ਮੁੜੀ ਉਤਾਂਹ ਉਛਾਲ ਕੇ ਹੇਠਾਂ ਪਏ ਗੀਹਟਿਆਂ ਵਿੱਚੋਂ ਹਰ ਵਾਰੀ ਇਕ ਗੀਹਟਾ ਚੁਕਦੀਆਂ ਹਨ ਤਾਂ ਆਪਣੇ ਇਸ ਅਮਲ ਨੂੰ 'ਏਲੇ' ਕਹਿੰਦੀਆਂ ਹਨ, ਇਸੇ ਤਰ੍ਹਾਂ ਦੋ ਦੋ ਗੀਹਟੇ ਇਕੱਠੇ ਚੁੱਕਣ ਨੂੰ 'ਦੋਲੇ' ਅਤੇ ਤਿੰਨ ਤਿੰਨ ਨੂੰ 'ਤਰੇਲੇ' ਕਿਹਾ ਜਾਂਦਾ ਹੈ
ਏਲੀ ਏਲੀ ਕਰਨਾ—(ਮੁਹਾ.) ਅਲੀ ਅਲੀ ਕਰਨਾ; ਐਲੀ ਐਲੀ ਕਰਨਾ

## ਸ

ਸਈਂ—(ਲਹਿੰ) (ਕ੍ਰਿ. ਵਿ.) ਸੈਈਂ
ਸ਼ਸ਼ਕ—(ਪੁ.) ਸ਼ਖ਼ਸ
ਸਸਤ ਭਾਈ—(ਇ.) ਸਸਤ
ਸਸਿਹਾਣ—(ਇ.) ਛਛਾਹਣ
ਸ਼ਸ਼ੁਰਲੀ—(ਇ.) ਸ਼ੁਰਲੀ
ਸੱਸੂ—(ਇ.) ਸੱਸ
ਸੱਸੂ ਕੋਲੋਂ (ਕੋਲ੍ਹੂੰ) ਚੋਰੀ ਮਾਂਹ ਸਾਂਵੀਂ ਮਰਚਾਂ—(ਅਖੌ.) ਜਦੋਂ ਕੋਈ ਆਪਣੀ ਘਟੀਆ ਚੀਜ਼ ਦੇ ਬਦਲੇ ਵਿਚ ਵਧੀਆ ਚੀਜ਼ ਮੰਗਦਾ ਹੋਇਆ ਵੀ ਇਹ ਜ਼ਾਹਿਰ ਕਰੇ ਕਿ ਉਹ ਖਸਾਰੇ ਵਾਲਾ ਸੌਦਾ ਕਰ ਰਿਹਾ ਹੈ, ਤਾਂ ਕਹਿੰਦੇ ਹਨ
ਸ਼ਹਾਣਾ—(ਪੁ.) ਸ਼ਾਹ (ਸੱਯਦ)
ਸ਼ਹਾਣੀ—(ਇ.) ਸ਼ਾਹ ਦੇ ਘਰ ਵਾਲੀ
ਸ਼ਹਾਨੀਆ—(ਪੁ.) ਇਕ ਪਰਕਾਰ ਦਾ ਮੋਠੜਾ ਬੰਨ੍ਹ ਕੇ ਰੰਗਿਆ ਹੋਇਆ ਕਪੜਾ ਜਿਸ ਦੇ ਨਾਲ ਵੱਖੋ ਵਖ ਰੰਗਾਂ ਦੀਆਂ ਧਾਰੀਆਂ ਬਣ ਜਾਂਦੀਆਂ ਹਨ
ਸਹਾਰਾ ਕਰਨਾ, ਸ੍ਹਾਰਾ ਕਰਨਾ—(ਮੁਹਾ.) ਠਹਿਰਨਾ; ਸਬਰ ਕਰਨਾ
ਸਹਿਕ ਸਿਕਾਵਾਂ—(ਵਿ.) ਸਹਿਕਵਾਂ
ਸਹਿਨਾ ਸਹਿਨਾ—(ਵਿ.) ਸਹਿੰਦਾ ਸਹਿੰਦਾ
ਸਹੀ—(ਕ੍ਰਿ. ਵਿ.) ਸਿੰਞਾਣ
ਸਹੀ ਹੋਣਾ—(ਮੁਹਾ.) ਸੰਞਾਣ ਹੋਣਾ "ਹੋ ਬੇ-ਹੋਸ਼ ਢੱਠਾ ਖਾ ਗਿਰਦੀ, ਸਹੀ ਹੋਇਆ ਜਿਓਂ ਮੋਇਆ" (ਸੈਫ਼ੁਲ)
ਸਹੀ ਕਰਨਾ—(ਮੁਹਾ.) ਸਿੰਞਾਣ ਕਰਨਾ
ਸਹੀਂਦੜ—(ਵਿ.) ਸਹਿੰਦੜ
ਸ਼ਹੁ-ਖ਼ਰਚ—(ਵਿ.) ਸ਼ਾਹ ਖ਼ਰਚ
ਸ਼ਹੁ-ਖ਼ਰਚੀ—(ਇ.) ਸ਼ਾਹ-ਖ਼ਰਚੀ
ਸਹੁਰਿਹੱਤ—(ਇ.) ਸਹੁਰਿਆਂ ਦੇ ਰਿਸ਼ਤੇਦਾਰ ਜਾਂ ਰਿਸ਼ਤੇਦਾਰੀ
ਸਹੁਰੇਜ—(ਇ.) ਸੌਹਰੇਜ
ਸਹੁਰੇਜਾ ਗਿਰਾਂ—(ਪੁ.) ਸੌਹਰੇਜਾ ਗਿਰਾਂ
ਸਹੁਰੇਜੇ—(ਕ੍ਰਿ. ਵਿ.) ਸੌਹਰੇਜੇ
ਸਹੇਲਗਤਾ, ਸਹੈਲਗਤਾ—(ਪੁ.) ਸਹੇਲਪੁਣਾ
ਸਹੈਲੀ—(ਇ.) ਸਹੇਲੀ
ਸਕਰੋੜ—(ਪੁ.) ਸੰਗ ਰੋੜ

ਸ਼ਕਲਵੰਦ—(ਵਿ,) ਸ਼ਕਲਮੰਦ
ਸ਼ਕਲਵੰਦੀ—(ਇ.) ਸ਼ਕਲਮੰਦੀ
ਸਕੜਾ—(ਪੁ.) ਸੱਕ
ਸਕੜੀਆਂ—(ਇ. ਬ. ਵ.) ਕਚਰੀਆਂ
ਸੱਕਾ ਸੋਦਰਾ—(ਪੁ.) ਸਕਾ ਸਾਕ
ਸ਼ਕਾਹਰਾ—(ਕ੍ਰਿ. ਵਿ.) ਸਵਾਹਰਾ
ਸਕਾਰ—(ਇ.) ਭੜੋਲੀ
ਸਕੀਅ—(ਇ.) ਸੌਂਕਣ ਦੀ ਧੀ
ਸਕੀਆ—(ਪੁ.) ਸੌਂਕਣ ਦਾ ਪੁੱਤਰ
ਸਕੀਮੀ—(ਇ.) ਸਿੱਕ
ਸਕੀਮੀ ਨਾ—(ਵਿ.) ਸਹਿਕਵਾਂ
ਸਕੇਤਰ—(ਪੁ,) ਸੁਕੇਤਰ
ਸਖ਼ਤੀ ਕੀ ਪਗੜਿਆ ਗੱਛਣਾ—(ਮੁਹਾ.) ਸਖ਼ਤੀ ਨੂੰ ਛੜਿਆ ਜਾਣਾ

ਸੱਖਰ, ਸਖਰਾ — (ਵਿ.) ਸਰਸ, ਖਰਾ

ਸੰਗ ਰਲ ਤਰੀਏ ਤੇ ਕੁਸੰਗ ਰਲ ਗਲੀਏ—(ਅਖੌ.) ਜਦੋਂ ਚੰਗੀ ਸੰਗਤ ਦੇ ਚੰਗੇ ਅਸਰ ਤੇ ਮਾੜੀ ਸੰਗਤ ਦੇ ਮਾੜੇ ਅਸਰ ਨੂੰ ਦਰਸਾਉਣਾ ਹੋਵੇ ਤਾਂ ਕਹਿੰਦੇ ਹਨ -

ਸੰਗਤੁਰੀ—(ਇ.) ਸੰਗਤਰੇ ਦੀ ਮਠਿਆਈ
ਸੰਗ-ਤਰੋਟ—(ਪੁ.) ਆੜੀ ਟੁਕ,"ਐਧਰ ਮੁੰਗੀ ਐਧਰ ਮੋਠ ਤੇਰਾ ਮਰਾ ਸੰਗ-ਤਰੋਟ" (ਲਾ. ਕ੍ਰਿ. ਕਰਨਾ, ਹੋਣਾ)
ਸੰਗਤੀ—(ਪੁ.) ਸੰਗੀ
ਸੰਗਮਾਂ (ਲਹਿੰ)—(ਵਿ.) ਸਗਵਾਂ
ਸੰਗਰੋੜ—(ਪੁ.) ਸਕਰੋੜ
ਸਗਲਾ—(ਪੁ.) ਪੈਰਾਂ ਦਾ ਇਕ ਗਹਿਣਾ
ਸਗਲਾ—(ਪੁ.) ਤਾਂਬੀਆ, ਪਤੀਲਾ
ਸਗਵਾਂ—(ਵਿ.) ਸਗਮਾਂ
ਸੰਗਾ—(ਇ.) ਸੰਗ (ਲਾ. ਕ੍ਰਿ. ਬਹਿਣਾ, ਲਾਹੁਣਾ)
ਸੱਗਾ—(ਵਿ.) ਸਾਵਾਂ, (ਪੁ.) ਹਿੱਸਾ (ਖੇਡ ਵਿਚ)

ਸੱਗਾ ਪੂਰਾ ਹੋਣਾ, ਸੱਗੇ ਰਹਿਣਾ — (ਮੁਹਾ.) ਸਾਂਵੇ ਰਹਿਣਾ

ਸੱਘ, ਸੱਘਾ — (ਪੁ.) ਸੰਘ, ਸੰਘਾ

ਸੰਘਾ (ਪੁ.), ਸੰਘੀ (ਇ.), ਸੱਘਾ (ਪੁ.) — ਸੰਘ

ਸੰਘਾ ਘੋਪਣਾ, ਸੱਘਾ ਘੋਪਣਾ, ਸੰਘੀ ਘੋਪਣਾ, ਸੱਘੀ ਘੋਪਣਾ — (ਮੁਹਾ.) ਸੰਘ ਘੁੱਟਣਾ

ਸੰਘਾ ਪਾੜਨਾ—(ਮੁਹਾ.) ਸੰਘ ਪਾੜਨਾ
ਸੱਚ-ਮੁਚਲਾ—(ਵਿ.) ਸੱਚਾ ਮੁੱਚਾ
ਸਚਲਾ—(ਵਿ.) ਸੱਚਾ
ਸਚਾਵਾਂ—(ਵਿ.) ਸੱਚਾ
ਸਚਿਆਰ ਭਾਂਡਾ—(ਪੁ.) ਸੁੱਚਾ ਭਾਂਡਾ

ਸਜਣੇਟ, ਸਜਣੇਟੀ — (ਇ.) ਸਜਣਾਈ

ਸਜਰਾਹ—(ਵਿ.) ਸੱਜਰੀ ਗਾਹੀ ਹੋਈ
ਸਜਰਾਹ ਚੱਕੀ—(ਇ.) ਸੱਜਰੀ ਗਾਹੀ ਚੱਕੀ
ਸੱਜਰੇ ਨਾ ਬਹੇ, ਹਮੇਸ਼ ਹਿੱਕਾ ਜਹੇ—(ਅਖੌ.) ਸਜਰੇ ਨਾ ਬੇਹੇ ਹਮੇਸ਼ ਇੱਕੋ ਜੇਹੇ
ਸਜਾਇਆ—(ਵਿ.) ਸਜ-ਜਾਇਆ
ਸੱਜੀ—(ਇ.) ਸੁਆਹ, 'ਲੱਗੀ ਅੱਗ ਇਸ਼ਕ ਦੀ ਹੋਇਆ ਸੜ ਸੱਜੀ ਦੀ ਢੇਰੀ' (ਸੈਫ਼ੁਲ)
ਸਿਰੈ ਪੁਰ ਸੱਜੀ ਪਾਣਾ—(ਮੁਹਾ.) ਸਿਰ ਸਵਾਹ ਪਾਉਣਾ,'ਪੰਜੇ ਮਾਰ ਛਿਲੇ ਸਭ ਚਿਹਰਾ ਪਾਏ ਸਿਰੇ ਪੁਰ ਸੱਜੀ' (ਸੈਫ਼ੁਲ)
ਸੰਜੂਹੜਪੁਣਾ—(ਪੁ.) ਸੰਜਮ
ਸੰਜੂਹੜਾ—(ਵਿ.) ਸੰਜਮੀ

ਸੱਜੇ-ਸਾਹਿਆ — (ਵਿ.) ਹਫਿਆ ਹੋਇਆ; (ਕ੍ਰਿ. ਵਿ.) ਸਾਹੋ ਸਾਹ, 'ਪਰੀਆਂ ਦੂਰ ਨਿਗਾਹਾਂ ਧਰੀਆਂ, ਲੋੜਨ ਸੱਜੇ-ਸਾਹੀਆਂ' (ਸੈਫ਼ੁਲ)

ਸੰਝਵਾਲ—(ਪੁ.) ਸਾਂਝੀਵਾਲ, ਭੰਜਾਲ
ਸੰਝਵਾਲੀ—(ਇ.) ਭੰਜਾਲੀ
ਸੱਟ ਕਰੀ ਜਾਣੀ—(ਮੁਹਾ.) ਸੱਟ ਕਰ ਜਾਣਾ
ਸੱਟਣਾ—(ਕ੍ਰਿ. ਸਕ.) ਸੁੱਟਣਾ 'ਦਰ ਜਿਸ ਦੇ ਸਿਰ ਸਜਦੇ ਸੱਟੇ, ਲੋਹ ਕਲਮ ਇਨਸਾਨਾਂ' (ਸੈਫ਼ੁਲ)
ਸੱਟ ਪਸੱਟਾ—(ਪੁ.) ਛੱਡ ਛੁਡਾ
ਸੱਟੀ ਜਾਣਾ—(ਮੁਹਾ.) ਛੱਡ ਜਾਣਾ

ਸੱਠੀਂ ਲੈ ਪੰਜਾਹੀ ਗਾਲ, ਤੁਹਾਂ ਕਹਿ ਲੱਗੈ ਨਛੋ ਨਾਲ — (ਅਖੌ.) ਸੱਠੀਂ ਲੈ ਪੰਜਾਹੀਂ ਗਾਲ, ਤੈਨੂੰ ਕੀ ਲਗੇ ਨਛੋ ਨਾਲ

ਸਣਾਵਤ, ਸਣੌਤ — (ਇ.) ਸੁਣਾਉਤ

ਸਣਾਵਤਾਂ (ਸੁਣੌਤਾਂ) ਸੱਟਣੀਆਂ—(ਮੁਹਾ.) ਸੁਣਾਵਤਾਂ ਸੁੱਟਣੀਆਂ

ਸਣੀਕਣਾ—(ਕ੍ਰਿ. ਸਕ.) ਸੁਣਕਣਾ

ਸਣੂਕਣਾ—(ਪੁ.) ਸਨਕੂਕੜਾ

ਸਣੂਕੜਾ—(ਕ੍ਰਿ. ਸਕ.) ਸੁਣਕਣਾ

ਸਤ-ਸਈ—(ਵਿ.) ਸੱਤ-ਸੌ ਦਾ

ਸਤ-ਸਈ ਨਖ਼ਰਾ—(ਪੁ.) ਬਹੁਤਾ ਨਖ਼ਰਾ

ਸੱਤ ਸਵਾਇਆ—(ਵਿ.) ਮੁਕਾਬਲੇ ਵਿੱਚ ਬਹੁਤ ਚੰਗਾ, ਟਾਕਰਾ ਕਰ ਕੇ ਦਖਿਆਂ ਬਹੁਤ ਵਧੀਆ

ਸੱਤ ਤੇ ਵੀਹ ਖ਼ੈਰੀਂ
ਸੱਤਾਂ ਤੇ ਵੀਹ ਖ਼ੈਰੀਂ } (ਇ. ਬ. ਵ.) ਸੱਤੇ ਖੈਰਾਂ
ਸੱਤਾਂ ਤੇ ਵੀਹ ਰੱਖਾਂ (ਲਾ. ਕ੍ਰਿ. ਹੋਣਾ)

ਸਤ ਪਾਇਆ ਟੋਪਾ—(ਪੁ.) ਸਤ ਪਾਵਾ ਟੋਪਾ

ਸਤੱਤਰੀ
ਸਤੱਤ੍ਰੀ } (ਵਿ.) ਸੈਂਤੀ

ਸਤੱਤਰੀਆ
ਸਤੱਤ੍ਰੀਆ } (ਵਿ.) ਸੈਂਤੀਆ

ਸਤੰਨਾ—(ਪੁ.) ਸਤਨਾਜਾ

ਸਤਬਰਗਾ
ਸਤਵਰਗਾ } (ਪੁ.) ਸਦਬਰਗਾ

ਸਤਰ-ਜਾਦੀ—(ਇ.) ਸਤਰ ਵਾਲੀ

ਸਤਰੈ 'ਚ ਬਹਿਣਾ—(ਮੁਹਾ.) ਸਤਰ ਬਹਿਣਾ

ਸੱਤਾ—(ਪੁ.) ਸਾਤਾ (ਹਿੰਦਸਾ)

ਸਤਾਂਗ—(ਪੁ.) ਸੱਤਾ

ਸ਼ਤਾਨੇ ਨੀ ਟੂਟੀ—(ਪੁ.) ਸ਼ੈਤਾਨ ਦੀ ਟੂਟੀ

ਸੱਤੀ—(ਇ.) ਉਹ ਰਕਮ ਜੋ ਜੂਆ ਖਿਡਾਉਣ ਵਾਲਾ ਖੇਡ ਵਿੱਚੋਂ ਹਰ ਸਤਵੇਂ ਫੇਰੇ ਕੱਢ ਲੈਂਦਾ ਹੈ

ਸਤੇਪੜ—(ਪੁ.) ਖੜੇਪੜ

ਸ਼ਤੂਤੀ—(ਇ.) ਸ਼ਤੂਤ

ਸੱਤੇਂ ਸਵੇਲੇਂ—(ਕ੍ਰਿ. ਵਿ.) ਸੱਤੀਂ ਸਵੇਰੀਂ

ਸਤੌਹਰ—(ਇ.) ਸੱਤਵੀਂ ਵਾਰ

ਸਤੌਹਰਾ—(ਵਿ.) ਸੱਤ ਗੁਣਾ, ਸੱਤਾਂ ਤਹਿਆਂ ਜਾਂ ਲੜਾਂ ਵਾਲਾ

ਸਤੌਂਥ—(ਕ੍ਰਿ. ਵਿ.) ਸੱਤਵੇਂ ਦਿਨ ਨੂੰ

ਸਦ ਰਹਿਮਤ
ਸ਼ਦ ਰਹਿਮਤ } (ਇ.) ਲੱਖ ਲਾਹਨਤ (ਇਕ ਗਾਹਲ)

ਸਦਕੇ ਮਾਸੀ ਘਮਾਈ ਮਾਸੀ
ਭਣੇਆ ਰੋਟੀ ਘਰ ਜਾ ਖਾਸੀ
ਸਦਕੇ ਮਾਸੀ ਘੋਲੀ ਮਾਸੀ
ਰੋਟੀ ਭਣੇਆ ਘਰ ਵੰਜ ਖੇਸੀ } (ਅਖੌ.) ਜਦੋਂ ਕੋਈ ਮਨੁੱਖ ਜ਼ਾਹਰ ਪਿਆਰ ਤਾਂ ਬਹੁਤ ਕਰੇ ਪਰ ਹੱਥੋਂ ਦਵਾਲ ਕੁਝ ਨਾ ਹੋਵੇ ਤਾਂ ਕਹਿੰਦੇ ਹਨ।

ਸੰਦਾ—(ਪੁ.) ਧਨ, ਦੌਲਤ, 'ਨਾਲੇ ਬੰਦਾ (ਸੰਦਾ) ਗਿਆ ਨਾਲੇ ਸੰਦਾ (ਬੰਦਾ) ਗਿਆ'

ਸੱਦੀ ਨਾ ਬੁਲਾਈ, ਮੈਂ ਮੁੜੇ
(ਨੱਢੇ,ਨੰਢੇ,ਲਹੁੜੇ) ਨੀ ਤਾਈ } (ਅਖੌ.) ਸੱਦੀ ਨਾ ਬੁਲਾਈ ਮੈਂ ਮੁੰਡੇ(ਲਾੜੇ) ਦੀ ਤਾਈ

ਸ਼ਦੁੱਕ—(ਅਵ.) ਸ਼ੜੁਕ, ਛੜੁਕ

ਸ਼ਦੁੱਕ ਕਰ ਕੇ—(ਕ੍ਰਿ. ਵਿ.) ਸ਼ੜੁੱਕ (ਛੜੁੱਕ) ਕਰ ਕੇ

ਸੰਧ—(ਇ.) ਦਰਿਆ ਦਾ ਉਹ ਹਿੱਸਾ ਜੋ ਕਿਸੇ ਇੱਕ ਥਾਂ ਤੇ ਬਹੁਤ ਡੂੰਘਾ ਹੋਵੇ ਤੇ ਉਸ ਵਿੱਚ ਬਹੁਤ ਸਾਰਾ ਪਾਣੀ ਜਮ੍ਹਾ ਰਹੇ

ਸਧਰਾਈ ਜਾਣਾ
ਸਧਰੀ ਜਾਣਾ } (ਮੁਹਾ.) ਸਧਰਾ ਜਾਣਾ

ਸਧਰਾਣਾ—(ਕ੍ਰਿ. ਅਕ.) ਸੱਧਰ ਕਰਨਾ, ਸਧਰਾ ਜਾਣਾ

ਸੰਧਲਾ—(ਪੁ.) ਸੰਦਲਾ

ਸਧੂਤਾ—(ਵਿ.) ਸਿਆਣਾ (ਵਿਅੰਗ ਨਾਲ)

ਸ਼ਨਾਹ—(ਇ.) ਸਰਨਾਹ

ਸਨ੍ਹਾਰ—(ਵਿ.) ਗੱਭਣ

ਸਨਿਆਰਾ—(ਪੁ.) ਸੁਨਿਆਰਾ

ਸਨਿਆਰੇ ਨੀ ਠੱਕ ਠੱਕ
ਲੁਹਾਰੇ ਨੀ ਹਿੱਕਾ ਸੱਟ } (ਅਖੌ.) ਸੁਨਿਆਰ ਦੀ ਠਕ ਠਕ ਤੇ ਲੁਹਾਰਦੀ ਇੱਕੋ ਸੱਟ

ਸੁੰਨ੍ਹੂੰ—(ਪੁ.) ਸੰਨ੍ਹੀ

ਸੱਪ ਲੰਮਾ ਤੇ ਗੋਹ ਚੌੜੀ—(ਅਖੌ.) ਸੱਪ ਲੰਮਾ ਤੇ ਗੋਹ ਚੌੜੀ

ਸੱਪਲੀਟਾ—(ਪੁ.) ਸਪੋਲਾ, ਸਪੋਲੀਆ

ਸਪਲੋਟੀਆ—(ਪੁ.) ਕਿੰਗਰੀ ਦੀ ਇੱਕ ਕਿਸਮ

ਸੱਪਾਂ ਕੀ ਦੁੱਧ ਪਿਆਲਣਾ—(ਮੁਹਾ.) ਸੱਪਾਂ ਨੂੰ ਦੁੱਧ ਪਿਆਉਣਾ

ਸੱਪਾਂ ਨੇ ਸਾਹਮਣੇ ਦੀਵੇ ਨਹੀਂ ਬਲਨੇ—(ਅਖੌ.) ਸੱਪਾਂ ਸਾਹਮਣੇ ਦੀਵੇ ਨਹੀਂ ਬਲਦੇ

ਸੱਪਾਂ ਨੇ ਪੁੱਤਰ, ਕਦੇ ਨਾ ਬਣਨੇ ਮਿੱਤਰ—(ਅਖੌ.) ਭਾਵ ਵੈਰੀ ਦੀ ਔਲਾਦ ਵੀ ਵੈਰੀ ਹੁੰਦੀ ਹੈ

ਸੱਪੇ ਨੇ ਸਿਰੇ ਤੋਂ ਪੈਸਾ ਚਾਣਾ—(ਮੁਹਾ.) ਸੱਪ ਦੇ ਸਿਰੋਂ ਕੌਡੀ ਕੱਢਣਾ

ਸੱਪੇ ਲੰਘੇ ਨੀ ਲੀਕੇ ਆਂ ਕੁੱਟਣਾ—(ਮੁਹਾ.) ਸੱਪ ਦੀ ਲੀਕ ਨੂੰ ਪਿੱਟਣਾ

ਸੱਪੇ ਨੇ ਮੂੰਹੇ ਚੋਂ ਕੌਡੀ ਕੱਢਣੀ—(ਮੁਹਾ.) ਸੱਪ ਦੇ ਸਿਰੋਂ ਕੌਡੀ ਕੱਢਣਾ

ਸ਼ੰਬਲਾ—(ਪੁ.) ਸ਼ਮਲਾ

ਸਬਲੀ—(ਇ.) ਛੋਟਾ ਸੱਬਲ

ਸੰਬਾਹਲਾ
ਸਬਾਹਲਾ } (ਪੁ.) ਸਰਬਾਲਾ

ਸਬਾਬੇ ਨਾ ਕਲਮਾ ਪੜ੍ਹਨਾ—(ਮੁਹਾ.) ਸਵਾਬ ਦਾ ਕਲਮਾ ਪੜ੍ਹਨਾ

ਸਭ ਨੇ ਬੇਰੇ ਭੰਗੀ—(ਅਖੌ.) ਸਾਰੇ ਇਕੋ ਜੇਹੇ ਹਨ

ਸਭਸ }
ਸਭਸੈ } (ਵਿ.) ਸਭ 'ਸੂਰਤ ਜੁਦਾ ਜੁਦਾ ਸਭਸ ਦੀ ..'(ਸੈਫੁਲ)

ਸੰਭਣਾ—(ਕ੍ਰਿ. ਅਕ.) ੧. ਮੁੱਕਣਾ
੨. (ਲਹਿੰ) ਤਿਆਰ ਹੋਣਾ

ਸਭਣਾਂ ਕੋਲੋਂ ਜਿੱਤਾ, ਢਿੱਡੇ ਅੱਗੇ ਦਿੱਤਾ—(ਅਖੌ.) ਜਦ ਵੱਡੇ ਤੋਂ ਵੱਡੇ ਮਾਪਿਆਂ ਨੂੰ ਆਪਣੀ ਉਲਾਦ ਦਾ ਹੱਠ ਮੰਨਣਾ ਪਵੇ ਤਾਂ ਕਹਿੰਦੇ ਹਨ

ਸਭਦਰੇ—(ਕ੍ਰਿ. ਵਿ.) ਸਭ ਪਾਸੇ

ਸੰਭਾਣਾ—(ਕ੍ਰਿ. ਸਕ.) ੧. ਮੁਕਾਉਣਾ (ਲਹਿੰ) ੨. ਤਿਆਰ ਕਰਨਾ

ਸੰਭਾਲ—(ਇ.) ਪਰੀਠਾ

ਸੰਭਾਲ ਕਰਨੀ—(ਮੁਹਾ.) ਪਰੀਠਾ ਭੇਜਣਾ

ਸੰਭਾਲ ਪੌਣੀ—(ਮੁਹਾ.) ਸਗਨ ਪਾਉਣਾ

ਸਮਝ ਰਲਣੀ }
ਸਮਝ ਰਲ ਜਾਣੀ } (ਮੁਹਾ.) ਸਮਝ ਆ ਜਾਣੀ
ਸਮਝ ਰਲੀ ਜਾਣੀ }

ਸਮਝ ਰਲਾਈ ਦੇਣਾ—(ਮੁਹਾ.) ਹੋਸ਼ ਟਿਕਾਣੇ ਲਿਆ ਦੇਣਾ

ਸਮਰਥੋ—(ਵਿ.) ਸਮੱਰਥਾ ਵਾਲੀ (ਵਿਅੰਗ ਨਾਲ)

ਸੰਮਾ-ਸੀਲਾ—(ਵਿ.) ਸਾਲਮ ਦਾ ਸਾਲਮ

ਸਮਾਹਲਾ—(ਪੁ.) ਸੰਬਾਹਲਾ

ਸਮਾ ਬਰੋਬਰ ਹੋਣਾ—(ਮੁਹਾ.) ਸਮਾ ਪੂਰਾ ਹੋਣਾ

ਸਮਾਂਕ—(ਇ.) ਸਵਾਂਕ

ਸਮਾਦਾਂ ਲਾਣੀਆਂ—(ਮੁਹਾ.) ਆਢਾ ਲਾਉਣਾ

ਸਮਾਨ ਸਿਰੈ ਪਰ ਚਾਣਾ—(ਮੁਹਾ.) ਅਸਮਾਨ ਸਿਰ ਤੇ ਚੁੱਕਣਾ

ਸਮਾਰ—(ਪੁ.) ਸੋਮਵਾਰ

ਸਮਾਰੀਂ }
ਸਮਾਹੇਂ } (ਕ੍ਰਿ. ਵਿ.) ਸੋਮਵਾਰ ਨੂੰ
ਸਮਾਰੈਂ }

ਸਮਿੰਜਣਾ—(ਕ੍ਰਿ. ਅਕ.) ਸਮਾਉਣਾ, ਸਮਿਟਣਾ

ਸਮੁੰਦਰ ਟਾਪੂ—(ਪੁ.) ਸ਼ਾਹ ਸ਼ਟਾਪੂ

ਸਮੂਹਾਂ—(ਵਿ.) ਸੋਹਣੇ ਮੂੰਹ ਵਾਲਾ

ਸਮੂਲਚਾ }
ਸਮੂਲਾ } (ਵਿ.) ਸਮੁੱਚਾ

ਸਮੇਹਤਾ—(ਇ.) ਸੰਮਤੀ (ਲਾ. ਕ੍ਰਿ. ਕਰਨੀ,ਹੋਣੀ, ਹੋ ਜਾਣੀ)

ਸਮੋਸਾ—(ਪੁ.) ਸਮੋਸੇ ਦੀ ਸ਼ਕਲ ਦਾ ਇੱਕ ਗਹਿਣਾ

ਸਰਸੱਟ—(ਕ੍ਰਿ. ਵਿ.) ਸਰਪੱਟ

ਸਰਸੱਟ ਸੱਟਣਾ—(ਮੁਹਾ.) ਸਰਪੱਟ ਭਜਾਉਣਾ

ਸਰਸਾਣਾ—(ਕ੍ਰਿ. ਅਕ.) ਚੰਗਾ ਲੱਗਣਾ, ਮਨ ਨੂੰ ਭਾਉਣਾ, ਮੁਆਫ਼ਕ ਆਉਣਾ

ਸਰਕ—(ਇ.) ਜਾਲ ਲਾ ਕੇ ਬਟੇਰੇ ਆਦਿ ਫੜਨ ਵਾਲੇ ਸ਼ਿਕਾਰੀਆਂ ਦੀ ਲੰਮੀ ਰੱਸੀ ਜਿਸ ਦੇ ਨਾਲ ਫ਼ਸਲਾਂ ਵਿੱਚ ਆਵਾਜ਼ ਪੈਦਾ ਕਰ ਕੇ ਉਹ ਬਟੇਰਿਆਂ ਨੂੰ ਜਾਲ ਵਾਲੇ ਪਾਸੇ ਘੇਰ ਕੇ ਲੈ ਜਾਂਦੇ ਹਨ

ਸਰਗਸਤ —(ਪੁ.) ਸਿਰ ਦਾ ਛਤਰ 'ਸਿਰ ਦਾ ਜੋ ਸਿਰਗਸਤ ਸਿਰੇ ਤੇ, ਸੀ ਉਹ ਛਤਰ ਲੌਲਾਕੀ' (ਸੈਫੁਲ)

ਸਰਘ—(ਇ.) ਸਰਘੀ

ਸਰਘੀ ਖਾਣੀ—(ਮੁਹਾ.) ਜੰਵ ਆਉਣ ਤੋਂ ਪਹਿਲੀ ਰਾਤ ਲਾੜੀ ਦਾ ਆਪਣੀਆਂ ਸਹੇਲੀਆਂ ਨਾਲ ਖਿਚੜੀ ਖਾਣੀ

ਸਰਘੀ ਨੀ ਰਾਤ—(ਇ.) ਲਾੜੀ ਦੀ ਜੰਵ ਆਉਣ ਤੋਂ ਪਹਿਲਾਂ ਖਿੱਚੜੀ ਖਾਣ ਵਾਲੀ ਰਾਤ

ਸਰਚਣਾ—(ਕ੍ਰਿ. ਅਕ.) ਪਰਚਣਾ

ਸਰਚਾਣਾ—(ਕ੍ਰਿ. ਸਕ.) ਪਰਚਾਉਣਾ

ਸਰਚਾਵਾ—(ਪੁ.) ਪਰਚਾਵਾ

ਸਰਚਾਵਾਂ—(ਵਿ.) ਪਰਚਾਵਾਂ

ਸਰੰਡੇ ਚੜ੍ਹਨੇ—(ਮੁਹਾ.) ਗੁੱਸਾ ਚੜ੍ਹ ਜਾਣਾ, 'ਮਿਹਰ ਅਫਰੋਜ਼ ਕਿਹਾ ਸੁਣ ਸ਼ਾਹਾ, ਕਿਉਂ ਤੁਧ ਚੜ੍ਹਨ ਸਰੰਡੇ' (ਸੈਫੁਲ)

ਸ਼ਰਦਿਆਈਂ—(ਇ.) ਸਰਦਾਈ

ਸਰਨਾ ਪੁਜਨਾ—(ਵਿ.) ਸਰਦਾ ਪੁਜਦਾ

ਸ਼ਰਨ੍ਹਾਂ—(ਇ.) ਸਰਨਾਈ, ਸ਼ਹਿਨਾਈ 'ਸਰ ਸਰ ਕਰ ਸ਼ਰਨ੍ਹਾਈਂ ਸੂਕਣ, ਜਾਣ ਅਸਮਾਨਾਂ ਤਾਈਂ' (ਸੈਫੁਲ)

ਸ਼ਰਨ੍ਹਾਚੀ—(ਪੁ.) ਸਰਨਾਚੀ

ਸਰਫ਼ਾ ਹੋਣਾ—(ਪੁ.) ਦਰਦ ਹੋਣਾ, ਹਮਦਰਦੀ ਹੋਣੀ, 'ਹੋਰ ਕਿਸੇ ਨੂੰ ਕੀ ਹੈ ਸਰਫ਼ਾ, ਦੁਖੀਏ ਜੀਉ ਮੇਰੇ ਦਾ' (ਸੈਫੁਲ)

ਸਰਫ਼ ਕਰਨਾ—(ਮੁਹਾ.) ਦੁਖ ਵੰਡਾਉਣਾ
'ਕਿਸ ਅੱਗੇ ਅਹਿਵਾਲ ਕਹਾਂਗਾ,ਕੌਣ ਕਰੇ ਗ਼ਮਖ਼ਾਰੀ ? ਕੌਣ ਕਰੇਗਾ ਸਰਫ਼ੇ ਮੇਰੇ ਸ਼ਫ਼ਕਤ ਖ਼ਿਦਮਤ ਸਾਰੀ ?' (ਸੈਫੁਲ)

ਸਰਫ਼ੇ ਨਾ ਟੱਬਰ—(ਪੁ.) ਸਰਫ਼ੇ ਦਾ ਟੱਬਰ

ਸਰਬੰਧ—(ਪੁ.) ਸਬੰਧ

ਸਰਬੰਧ ਕਰਨਾ—(ਮੁਹਾ.) ਸਬੰਧ ਕਰਨਾ, 'ਕਰ ਐਸਾ ਸਰਬੰਧ ਅਸਾਡਾ, ਰਹੀਏ ਸਦਾ ਇਕੱਠੇ' (ਸੈਫੁਲ)

—ਰਲੇ ਸਰਬੰਧ—(ਕ੍ਰਿ. ਵਿ.) ਸਬੱਬ ਨਾਲ

ਸਰਬੰਧੀ—(ਪੁ.) ਸਨਬੰਧੀ
—ਸਿਰੈ ਨਾ ਸਰਬੰਧੀ—(ਪੁ.) ਸਿਰ ਦਾ ਸਾਈਂ
ਸ਼ਰਮ-ਹਜ਼ੂਰ—(ਵਿ.) ਸ਼ਰਮਾਕਲ, 'ਸ਼ਰਮ ਹਜ਼ੂਰ ਕੋਈ ਸੀ, ਕਰਦੀ ਹਸਹਸ ਅੱਖ ਮਟੱਕੇ' (ਸੈਫੁਲ)
ਸ਼ਰਮ-ਹਜ਼ੂਰੀ—(ਇ.) ਸ਼ਰਮ
ਸ਼ਰਮ ਦਵਾਣੀ—(ਮੁਹਾ.) ਸ਼ਰਮਿੰਦਗੀ ਦਵਾਉਣੀ
ਸ਼ਰਮ ਲਾਹੀ ਛੋਡਣੀ—(ਮੁਹਾ.) ਸ਼ਰਮ ਲਾਹ ਛੱਡਣੀ
ਸ਼ਰਮ ਹਯਾ ਛਿੱਕੇ ਤੇ ਟੰਗੀ ਛੋੜਨੀ—(ਮੁਹਾ.) ਸ਼ਰਮ ਹਯਾ ਛਿੱਕੇ ਤੇ ਟੰਗ ਛੱਡਣਾ
ਸ਼ਰਮੇ ਮਾਰੀ ਅੰਦਰ ਵੜੀ ਮੂਰਖ ਆਖੇ ਮੈਥੋਂ ਡਰੀ—(ਅਖੌ.) 'ਸ਼ਰਮ ਦੀ ਮਾਰੀ ਅੰਦਰ ਵੜਦੀ, ਮੂਰਖ ਆਖੇ ਮੈਥੋਂ ਡਰਦੀ'
ਸਰਾਂ ਨਾ ਪੰਖਣੂ—(ਵਿ. ਪੁ.) ਸਰਾਂ ਦਾ ਪੰਖੇਰੂ
ਸਰਾਂਦ—(ਇ.) ਸਰ੍ਹਾਂਦ, ਸਰਾਂਧ
ਸਰਾਂਦ ਲੱਗਣੀ—(ਮੁਹਾ.) ਅੰਤ ਚੰਗਾ ਹੋਣਾ
ਸਰਾਂਦੀ—(ਕ੍ਰਿ .ਵਿ.) ਸਰ੍ਹਾਣੇ
ਸਰ੍ਹਾਂਦੂ—(ਪੁ.) ਸਰ੍ਹਾਣਾ
ਸਰਾਲਾ—(ਪੁ) ਸਰਿਆਲ
ਸਰਾੜਾ—(ਪੁ.) ਘੋੜੇ ਦੀ ਬਹੁਤ ਤੇਜ਼ ਚਾਲ, ਤਿੱਖੀ ਦੌੜ (ਲਾ. ਕ੍ਰਿ. ਲਾਣਾ)
ਸਰਾੜਾ ਕੱਢਣਾ / ਸਰਾੜਾ ਲਾਣਾ / ਸਰਾੜਾ ਮਾਰਨਾ—(ਮੁਹਾ.) ਸਰਪਟ ਦੌੜਨਾ
ਸਰਾੜੇ ਸੱਟਣਾ—(ਮੁਹਾ.) ਸਰਪਟ ਸੁੱਟਣਾ (ਘੋੜੇ ਨੂੰ)
ਸਰਾੜੇ ਲਾਣਾ—(ਮੁਹਾ.) ਸਰਪਟ ਭਜਾਉਣਾ, ਸਰਪਟ ਭਜਣਾ
ਸਰ੍ਹਿਉਂ—(ਇ.) ੧. ਸਰ੍ਹੋਂ, ੨. ਸ਼ਮਸ਼ਾਨ ਵਿੱਚ ਮੁਰਦੇ ਦੇ ਫੁੱਲ ਚੁਣ ਲੈਣ ਦੇ ਪਿੱਛੋਂ ਜਿਹੜੀ ਰਾਖ ਬਚ ਰਹਿੰਦੀ ਹੈ
ਸਰਿਉਂ ਢੱਠੀ (ਮਾਰੀ) ਭੁੰਏਂ ਨਾ ਪੈਣੀ—(ਮੁਹਾ.) ਤਿਲ ਰੱਖਣ ਦੀ ਥਾਂ ਨਾ ਹੋਣਾ 'ਸਰ੍ਹਿਉਂ ਮਾਰੀ ਪਵੇ ਨਾ ਭੁੰਜੇਂ, ਸਭ ਸਿਰਾਂ ਪਰ ਡੁਲ੍ਹੇ' (ਸੈਫੁਲ)
ਸਰਿਆਲ—(ਪੁ.) ਬਰੂੰ ਦੀ ਕਿਸਮ ਦਾ ਇੱਕ ਕੰਡਾ, ਸਰਾਲਾ
ਸ਼ਰੀਕ—(ਪੁ.) ਕੁੜਮ
ਸ਼ਰੀਕਣੀ—(ਇ.) ਕੁੜਮਣੀ
ਸਰੂਟ—(ਪੁ.) ਸਰਕੜਾ
—ਖੋਹਰਾ ਸਰੂਟ—(ਵਿ.) ਖੋਹਰਾ (ਸਰਕੜੇ ਵਰਗਾ)
ਸਰੋ-ਸਰ—(ਕ੍ਰਿ . ਵਿ.) ਇਕ ਸਿਰੇ ਤੋਂ ਦੂਜੇ ਸਿਰੇ ਤਕ
ਸਟੰਡੀ—(ਇ.) ਸਿਰੀ

ਸਲਵਾਹਰ / ਸਲਵਾਹੜ—(ਇ.) ਕਨਖਜੂਰਾ
ਸਲਾਂਘਾ—(ਪੁ.) ਦੋ ਸਾਂਘਾ
ਸਲਾਂਟ—(ਇ.) ਲਾਸ (ਲਾ. ਕ੍ਰਿ. ਪਾਣੀ, ਪੈਣੀ)
ਸਲਿਆੜ—(ਕ੍ਰਿ. ਵਿ.) ਸਬੱਬ
ਸਲਿਹਾ / ਸਲਿਹਾਜ—(ਇ.) ਸਾਲੇਹਾਰ
ਸਲੂਕੀ—(ਵਿ.) ਸਲੂਕ ਵਾਲਾ
ਸਲੂਕੇ (ਸਲੂਕੈ) ਨਾਲ—(ਕ੍ਰਿ. ਵਿ.) ਸਲੂਕ ਨਾਲ
ਸਵਕਤਾ / ਸਵਕਤੇ—(ਕ੍ਰਿ. ਵਿ.) ਸਵਖਤਾ, ਸਵਖਤੇ
ਸਵਜੀ—(ਇ.) ਸਬਜ਼ੀ
ਸਵਜੀ ਭਾਜੀ—(ਇ.) ਸਬਜ਼ੀ ਭਾਜੀ
ਸਵਰਨਾ—(ਕ੍ਰਿ. ਅਕ.) ਸੌਰਨਾ
ਸਵਰੀ ਜਾਣਾ—(ਮੁਹਾ.) ਸੌਰ ਜਾਣਾ
ਸੰਵਾਈ—(ਇ.) ਸਿਵਾਈ, ਸਿਲਾਈ
ਸੰਵਾਣਾ—(ਕ੍ਰਿ. ਪ੍ਰੇ.) ਸਿਲਾਉਣਾ
ਸਵਾਣਾ—(ਵਿ.) ਜ਼ਨਾਨਾ
ਸਵਾਣਾ ਆਲਮ (ਪੁ.) ਸਵਾਣੀ
ਸਵਾਰੋ ਸਵਾਰ—(ਪੁ.) ਗੁੱਲੀ ਡੰਡੇ ਦੀ ਇੱਕ ਖੇਡ ਜਿਸ ਵਿੱਚ ਮੀਰ ਲੈਣ ਵਾਲੀ ਧਿਰ ਦੂਜੀ ਧਿਰ ਦੇ ਖਿਡਾਰੀਆਂ ਦੀ ਪਿੱਠ ਪੁਰ ਸਵਾਰ ਰਹਿੰਦੀ ਹੈ
ਸਵਾਲ ਬਾਹਣਾ—(ਮੁਹਾ.) ਸਵਾਲ ਪਾਉਣਾ
ਸਵੇਲੈ—(ਕ੍ਰਿ. ਵਿ.) ੧.ਸਵੇਰ ਦੇ ਵੇਲੇ, ੨.ਭਲਕੇ, ੩.ਕਾਫ਼ੀ ਸਮਾਂ ਪਹਿਲਾਂ, ਆਸ ਕੀਤੇ ਜਾਂ ਨੀਅਤ ਕੀਤੇ ਸਮੇਂ ਤੋਂ ਪਹਿਲਾਂ, ਸਵੇਰੇ
ਸਵੇਧਰ—(ਇ.) ਸਿੱਧ
ਸਵੇਧਰਾ—(ਵਿ.) ਸਿੱਧਾ
ਸੜ ਮੋਈ ਫੱਤੋ ਛੱਲਿਆਂ ਖੁਣੋਂ—(ਅਖੌ.) ਜਦੋਂ ਇਹ ਦਰਸਾਉਣਾ ਹੋਵੇ ਕਿ ਕੋਈ ਮਨੁੱਖ ਇਹੋ ਜਿਹਾ ਚੰਗਾ ਕੰਮ ਕਿਵੇਂ ਕਰ ਸਕਦਾ ਸੀ ਤਾਂ ਵਰਤਦੇ ਹਨ
ਸੜਕਣ—(ਇ.) ਸੜਨ, ਜਲਣ
ਸੜਤ / ਸੜਤਨ—(ਇ.) ਸੜਕਣ
ਸੜਨਾ ਬਲਨਾ—(ਵਿ.) ਸੜਦਾ ਬਲਦਾ
ਸੜਨਿਆਂ ਕੀ ਸਾੜਾਂਗੇ, ਨਿਤ ਕੜਾਹੀ ਚਾੜ੍ਹਾਂਗੇ—(ਅਖੌ.) ਸੜਦਿਆਂ ਨੂੰ ਸਾੜਾਂਗੇ ਤੇ ਨਿੱਤ ਕੜਾਹੀ ਚਾੜ੍ਹਾਂਗੇ
ਸੜਨਿਆਂ ਬਲਨਿਆਂ—(ਕ੍ਰਿ. ਵਿ.) ਸੜਦਿਆਂ ਬਲਦਿਆਂ

ਸੜ੍ਹਿਆਂਧ ਕੱਢਣੀ—(ਮੁਹਾ.) ਸਾੜਾ ਕੱਢਣਾ
ਸੜੂ ਸੜੂ ਕਰਨਿਆਂ ਰਹਿਣਾ—(ਮੁਹਾ.) ਸੜੂ ਸੜੂ ਕਰਨਾ
ਸ਼ੜੂਕਣਾ—(ਕ੍ਰਿ. ਸਕ.) ਸੜੂਕਣਾ
ਸ਼ੜੂਕਾ—(ਪੁ.) ਸੜੂਕਾ
ਸ਼ੜੂਕੇ ਲਾਣਾ—(ਮੁਹਾ.) ਸੜੂਕੇ ਲਾਣਾ
ਸਾਇਤਾਂ ਤੇ ਹੋਣਾ—(ਮੁਹਾ.) ਆਖ਼ਰੀ ਸਾਇਤ ਤੇ ਹੋਣਾ
–ਘੜੀਆ ਸਾਇਤਾਂ ਤੇ ਹੋਣਾ—(ਮੁਹਾ:)ਘੜੀਆਂ ਪਲਾਂ ਤੇ ਹੋਣਾ
ਸਾਹ—(ਪੁ.) ਸਾਹਾ
ਸਾਹ ਸੁਧਾਣਾ—(ਮੁਹਾ.) ਸਾਹਾ ਸੁਧਾਉਣਾ
ਸਾਹ ਸੋਧਣਾ—(ਮੁਹਾ.) ਸਾਹਾ ਸੋਧਣਾ
ਸਾਹ—(ਇ.) ਸੁਆਹ
ਸਾਹ ਸਹਾਰਨਾ—(ਮੁਹਾ.) ਸਾਹ ਆਉਣ ਦੀ ਆਵਾਜ਼ ਸੁਣਨਾ
ਸਾਹ ਮੁੱਕੀ ਜਾਣਾ (ਗੱਛਣਾ) –(ਮੁਹਾ.) ਸਾਹ ਸੁੱਕ ਜਾਣਾ
ਸਾਹ ਸੁਕਾਈ ਛੋੜਨਾ—(ਮੁਹਾ.) ਸਾਹ ਸੁਕਾ ਛੱਡਣਾ
ਸਾਹ ਖੜਾਕੇ ਲੱਗਣਾ—(ਮੁਹਾ.) ਘੋਰੜੂ ਬੋਲਣਾ
'ਇੱਕੋ ਸਾਹ ਖੜਾਕੇ ਲੱਗਾ, ਨਾ ਕੁਝ ਕਮੀ ਜ਼ਿਆਦਾ' (ਸੈਫ਼ੁਲ)
ਸ਼ਾਹ-ਗੁਮਾਸ਼ਤੀ—(ਇ.) ਸ਼ਾਹੂਕਾਰਾ
ਸਾਹਣਕ—(ਇ.) ਸਹਿਣਕ
ਸਾਹਣਕੀ—(ਇ.) ਸਹਿਣਕੀ
ਸਾਹਣਾ—(ਕ੍ਰਿ. ਸਕ.) ਥੋੜ੍ਹੀ ਦੇਰੀ ਲਈ ਉਤਾਂਹ ਚੁਕ ਕੇ ਸਹਾਰੀ ਰੱਖਣਾ, ਕਿਸੇ ਭਾਰੀ ਚੀਜ਼ ਨੂੰ ਚੁਕ ਕੇ ਉਸ ਦਾ ਭਾਰ ਸਹਾਰਨਾ
ਸ਼ਾਹਦ—(ਵਿ.) ਅੱਖਾਂ ਨਾਲ ਵੇਖਣ ਵਾਲਾ
—ਸੌ ਦਿਹਾੜਾ ਚੋਰੈ ਨਾ, ਇਕ ਦਿਹਾੜਾ ਸ਼ਾਹਦੈ ਨਾ—(ਅਖੋ.) ਸੌ ਦਿਨ ਚੋਰ ਦਾ ਇਕ ਦਿਨ ਸਾਧ ਦਾ
ਸਾਹਵਰਾ—(ਵਿ.) ਸਹੁਰਾ
ਸਾਹਵਰੇ—(ਪੁ.) ਸਹੁਰੇ
ਸਾਹੜਾ—(ਪੜ.) ਸਾਡਾ
ਸਾਹੜਾ ਵੇਲਾ ਅੱਛਣਾ ਗਾਹ (ਗਹਿਮਚ) ਪਈ ਗੱਛਣਾ—(ਅੱਖੋ.) ਜਦੋਂ ਅਸਾਡੀ ਵਾਰੀ ਆਉਂਦੀ ਹੈ ਤਾਂ ਕੋਈ ਨਾ ਕੋਈ ਝਮੇਲਾ ਪੈ ਜਾਂਦਾ ਹੈ ਭਾਵ ਜਦ ਸਾਡਾ ਵੇਲਾ ਆਉਂਦਾ ਤਾਂ ਗਾਹ ਪੈ ਜਾਂਦਾ ਹੈ
ਸਾਹਮਣਾ ਸ਼ਲੀਣਾ, ਸਾਹਮਣਾ ਸਲੀਟਣਾ—(ਕ੍ਰਿ. ਸਕ.) ਸਾਂਭਣਾ ਸਮੇਟਣਾ
ਸਾਹੜੇ ਆਹੜੀ ਸਾਹੜੇ ਆਲ ਭੇਡ ਮੋਈ ਤੁਹਾੜੇ ਆਲ—(ਅਖੋ.) ਸਾਡੇ ਆਹਣੀ ਸਾਡੇ ਵਲ ਤੇ ਭੇਡ ਮੋਈ ਤੁਹਾਡੇ ਵਲ

ਸਾਹਿਆ—(ਪੁ.) ਸਿਹਾ
ਸਾਹੀ—(ਇ.) ਸਾਹ (ਲਾ. ਕ੍ਰਿ. ਲੈਣੀ)
ਸਾਹੀ ਕੱਢਣੀ—(ਮੁਹਾ.) ਸਾਹ ਕੱਢਣਾ
ਸਾਹੀ ਕਢਾਣੀ—(ਮੁਹਾ.) ਸਾਹ ਕਢਾਉਣਾ
ਸਾਹੀ ਦਵਾਣੀ—(ਮੁਹਾ.) ਸਾਹ ਦਿਵਾਉਣਾ
ਸਾਕ ਮਿਲਨਿਆਂ ਨੇ ਜਿਵੀਆਂ ਵਾਹਨਿਆਂ ਨੀਆਂ ਘਰ ਵਸਨਿਆਂ ਨੇ—(ਅਖੋ.) ਸਾਕ ਮਿਲਦਿਆਂ ਦੇ, ਜ਼ਿਮੀ ਵਾਂਹਦਿਆਂ ਦੀ ਤੇ ਘਰ ਵਸਦਿਆਂ ਦੇ
ਸਾਂਝਾ ਬੱਬ ਨਾ ਪਿੱਟੇ ਕੋ—(ਅਖੋ.) ਸਾਂਝਾ ਬਾਪ ਨਾ ਪਿੱਟੇ ਕੋ
ਸਾਟੜੂ—(ਪੁ.) ਨਿਸ਼ਾਨੇ-ਬਾਜ਼
ਸਾਢੜ—(ਪੁ.) ਸਾਢੇ ਤਿੰਨ ਸੌ ਤੰਦਾਂ ਦੇ ਤਾਣੇ ਵਾਲਾ ਕਪੜਾ
ਸਾਢੜ ਚੋਲਾ—(ਪੁ.) ਹਿੰਦੂਆਂ ਦੀਆਂ ਕੁਝ ਕੁ ਜ਼ਾਤਾਂ ਵਿੱਚ ਇੱਕ ਰਸਮ ਹੈ ਜਿਸ ਅਨੁਸਾਰ ਉਹ ਕਿਸੇ ਮੰਨੇ ਹੋਏ ਦਿਨ ਰੂੰ ਪਿੰਜਾ, ਕਤਾ, ਬੁਣਾ ਅਤੇ ਸੰਵਾ ਕੇ ਚੋਲਾ ਬੱਚੇ ਨੂੰ ਪਾਉਂਦੇ ਹਨ। ਇਸ ਚੋਲੇ ਨੂੰ ਸਾਢੜ ਚੋਲਾ ਕਹਿੰਦੇ ਹਨ
ਸਾਤ—(ਕ੍ਰਿ. ਵਿ.) ਸਾਰ
—ਆਵਣ ਸਾਤ—(ਕ੍ਰਿ. ਵਿ.) ਆਉਣ ਸਾਰ
ਸਾਥੋਂ ਗਈਏ ਗੋਰੀਏ, ਹੋਰ ਪਰੇਰੇ ਜਾਹ
ਸਾਥੋਂ ਗਈਏ ਗੋਰੀਏ, ਭਾਵੇਂ ਖੜਨ ਨੀ ਚੋਰ—(ਅਖੋ)
ਚੁਲਿਉਂ ਲੱਥੀ ਚੂਹੜਿਆਂ ਜੋਗੀ
ਸ਼ਾਨੀਹਾਰ—(ਵਿ.) ਸਾਨੀ, 'ਸ਼ਾਨੀਹਾਰ ਵੱਲੋਂ ਮੂੰਹ ਮੋੜਾਂ, ਸ਼ਰਮ ਮੇਰਾ ਕਦ ਰਹਿੰਦਾ ?' (ਸੈਫ਼ੁਲ)
ਸ਼ਾਬਸ਼, ਸ਼ਾਬਸ਼ੀ—(ਇ.) ਸ਼ਾਬਾਸ਼, ਸ਼ਾਬਾਸ਼ੀ
ਸ਼ਾਬਸ਼ਈ—(ਵਾਕੰਸ਼) ਸ਼ਾਬਾ ਬਈ
ਸ਼ਾਬਸ਼ੀ ਖੱਟਣੀ—(ਮੁਹਾ.) ਸ਼ਾਬਾਸ਼ ਖੱਟਣਾ
ਸ਼ਾਬਸ਼ੀ ਮਿਲਣੀ—(ਮੁਹਾ.) ਸ਼ਾਬਾਸ਼ ਮਿਲਣਾ
ਸ਼ਾਬਸ਼ੀ ਲੈਣੀ—(ਮੁਹਾ.) ਸ਼ਾਬਾਸ਼ ਲੈਣਾ
ਸਾਬਤੀ—(ਇ.) ਦਿਲ ਦੀ ਇਕਾਗਰਤਾ
ਸਾਬਤੀ ਨਾ ਰਹਿਣੀ—(ਮੁਹਾ.) ਸਾਬਤ ਨਾ ਰਹਿਣਾ (ਦਿਲ ਦਾ)
ਸਾਂਭਣਾ ਸਲੀਣਾ, ਸਾਂਭਣਾ ਸਲੀਟਣਾ, ਸਾਂਮਣਾ ਸਲੀਣਾ, ਸਾਂਮਣਾ ਸਲੀਟਣਾ—(ਕ੍ਰਿ. ਸਕ.) ਸਾਂਭਣਾ ਸਮੇਟਣਾ
ਸਾਂਮਿਆ ਜਾਣਾ—(ਮੁਹਾ.) ਸਾਂਭਿਆ ਜਾਣਾ
ਸ਼ਾਮਤੀ ਨੇ ਚਾਣਾ—(ਮੁਹਾ.) ਸ਼ਾਮਤ ਨੇ ਚੁੱਕਣਾ

ਸ਼ਾਮਤੀ ਨੇ ਮੂੰਹ ਆਵਣਾ (ਅੱਛਣਾ)—(ਮੁਹਾ.) ਸ਼ਾਮਤ ਦੇ ਮੂੰਹ ਆਉਣਾ

ਸਾਰ ਘਿੰਨਣੀ—(ਮੁਹਾ.) ਸਾਰ ਲੈਣੀ

ਸਾਰੀ ਉਮਰ ਕਵਾਰੀ ਰਹੀ, ਚੋਲਾ ਪਾਨੀ ਉੱਧਲ ਗਈ—(ਮੁਹਾ.) ਜਦੋਂ ਕੋਈ ਮਨੁੱਖ ਬਹੁਤ ਦੇਰ ਤਾਂ ਧੀਰਜ ਨਾਲ ਉਡੀਕ ਕਰਦਾ ਰਹੇ ਪਰ ਅੰਤ ਵੇਲੇ ਅਧੀਰ ਹੋ ਜਾਏ, ਤਾਂ ਕਹਿੰਦੇ ਹਨ

ਸਾਲ—(ਵਿ.) ਸਾਊ, ਭਲਾਮਾਣਸ

ਸਾਲਣਾ—(ਪੁ.) ਸਲੂਣਾ

ਸਾਲਿਹਾਜ—(ਇ.) ਸਲਿਹਾਜ

ਸਾਲੀ ਅੱਧ ਭੰਜਾਲੀ—(ਅਖੌ.) ਸਾਲੀ, ਅੱਧੇ ਘਰ ਵਾਲੀ

ਸਾਲੂੰ—(ਪੁ.) ਸਾਲੂ

ਸਾਵਣ ਵੱਸੇ ਨਿੱਤ ਨਿੱਤ ਭਾਦਰੋਂ ਨੇ ਦਿਨ ਚਾਰ, ਅੱਸੋਂ ਮੰਗੇ ਮੇਘਲਾ, ਮੂਰਖ ਜੱਟ ਗਵਾਰ—(ਅਖੌ.) ਸਾਵਣ ਵੱਸੇ ਨਿਤ ਨਿਤ ਭਾਦਰੋਂ ਦੇ ਦਿਨ ਚਾਰ, ਅੱਸੂ ਮੰਗੇ ਮੇਘਲਾ ਮੂਰਖ ਜੱਟ ਗਵਾਰ

ਸਾਵਣ ਪੁੱਤਰ ਸਿਆਲੇ ਨਾ—(ਅਖੌ.) ਭਾਵ ਸਾਉਣ ਵੀ ਸਿਆਲ ਵਾਂਗ ਠੰਢਾ ਹੁੰਦਾ ਹੈ

ਸਾਵਲ—(ਇ.) ਸਾਉਲ

ਸਾਵਾ ਕਚੂਚ—(ਵਿ.) ਹਰਾ ਕਚੂਰ

ਸਾਂਵਿਆਂ ਤੇੜੀਂ ਵਗ ਜਾਣਾ—(ਮੁਹਾ.) ਸਾਂਵੇ ਕਰ ਲੈਣਾ

ਸਾਂਵੇ ਸੱਗੇ ਰਹਿਣਾ—(ਮੁਹਾ.) ਸਾਂਵੇਂ ਸੱਟੇ ਰਹਿਣਾ

ਸਾਂਵੇਂ ਵੱਟਣਾ—(ਮੁਹਾ.) ਬਰਾਬਰੀ ਕਰਨਾ

ਸਾੜਾ—(ਪੁ.) ਸਾੜ

ਸਾੜੀ ਛੋਡਣਾ—(ਮੁਹਾ.) ਸਾੜ ਛੱਡਣਾ

ਸਿਆ—(ਕ੍ਰਿ. ਅਪੂ. ਭੂਤਕਾਲ) ਸੀਗਾ

ਸਿਆਣ—(ਇ.) ਸੰਵਾਣ

ਸਿਆਣਨਾ—(ਕ੍ਰਿ. ਸਕ.) ਸਿੰਞਾਣਨਾ

ਸਿਆਲਾ (ਪੁ.) — ਸਿਆਲ
ਸਿਆਲਾ ਮਾਂਹ (ਪੁ.) — ਸਿਆਲ ਮਾਂਹ
ਸਿਆਲੇ ਦੀ ਰੁੱਤ(ਇ). — ਸਿਆਲ ਦੀ ਰੁੱਤ

ਸ਼ਿਸ਼ਤਾਦਰ—(ਕ੍ਰਿ. ਵਿ.) ਸ਼ਸ਼ਦਰ

ਸਿਕਲਾ—(ਪੁ.) ਸੱਕ

ਸਿਕਲਾ ਮੁਕਲਾ—(ਪੁ.) ਸੱਕ ਸੁੱਕ

ਸਿਕਾਈ—(ਇ.) ਸਿਕ, ਸਕੀਮੀ

ਸਿਕਾਈ ਨਾ, (ਸਿਕ)—(ਵਿ.) ਸਿਕਵਾਂ, ਸਕੀਮੀ ਨਾ

ਸਿੱਕੀ—(ਇ.) ਸੱਕ

ਸਿਖਾਤਰੂ—(ਪੁ.) ਜੋ ਕੰਮ ਸਿਖ ਰਿਹਾ ਹੋਵੇ, ਜਿਸ ਨੇ ਅਜੇ ਪੂਰਾ ਪੂਰਾ ਕੰਮ ਨਾ ਸਿਖਿਆ ਹੋਵੇ, ਸ਼ਾਗਿਰਦ

ਸਿੰਘੀਆਂ—(ਇ. ਬ. ਵ.) ਮਧਾਣੀ ਦਾ ਫੁੱਲ

ਸਿੱਜ ਘੁੱਲ ਜਾਣਾ, ਸਿੱਜ ਭਿੱਜ ਜਾਣਾ, ਸਿੱਜੀ ਘੁੱਲੀ ਜਾਣਾ (ਗੱਛਣਾ)—(ਮੁਹਾ.) ਭਿੱਜ ਜਾਣਾ

ਸਿੱਜਣਾ—(ਕ੍ਰਿ. ਅਕ.) ਭਿੱਜਣਾ

ਸਿੰਜਰਨਾ—(ਕ੍ਰਿ. ਅਕ) ਰਚ ਜਾਣਾ,
'ਜਾਂ ਗੋਸ਼ਤ ਵਿੱਚ ਤੇਲ ਸਿੰਜਰਸੀ, ਤਰ ਹੋਸੀ ਸਭ ਦੇਹੀ' (ਸੈਫ਼ੁਲ)

ਸਿੱਜਾ, ਸਿਜਿਆ—(ਵਿ.) ਭਿੱਜਾ (ਹੋਇਆ)

ਸਿਜਿਆ ਘੁਲਿਆ—(ਵਿ.) ਸਿਜਿਆ ਭਿਜਿਆ

ਸਿਜੋੜ—(ਵਿ.) ਸਿੱਜਾ ਹੋਇਆ

ਸਿੱਡਾ ਡਾਹਣਾ (ਲਾਣਾ), ਸਿੱਡੇ ਲਾਣਾ—(ਮੁਹਾ.) ਆਢਾ ਲਾਉਣਾ

ਸਿੱਬਾ—(ਪੁ.) ਮਖੀਰ ਦਾ ਮੋਮ

ਸਿੱਧ ਸਰੂਪ—(ਵਿ.) ਸਿੱਧਾ-ਸਾਦਾ

ਸਿੱਧਾ ਹੋਈ ਪੈਣਾ—(ਮੁਹਾ.) ਸਿੱਧਾ ਹੋ ਪੈਣਾ

ਸਿੱਧੀ ਉਂਗਲੀ ਘਿਉ ਨਹੀਂ ਨਿਕਲਨਾ—(ਅਖੌ.) ਸਿੱਧੀ ਉਂਗਲੀਂ ਘਿਉ ਨਹੀਂ ਨਿਕਲਦਾ

ਸਿੰਨ—(ਇ.) ਗਿਲ

ਸਿੰਨ ਸੁਕ—(ਇ.) ਕਿਸੇ ਚੀਜ਼ ਦੇ ਇਕ ਪਾਸੇ ਨੂੰ ਗਿੱਲਾ ਕਰ ਕੇ ਟਾਸ ਕਰਨ ਦਾ ਭਾਵ

ਸਿੰਨਾ—(ਵਿ.) ਗਿੱਲਾ

ਸਿੰਨਾ ਪੀਹਣ ਬਾਹਣਾ—(ਮੁਹਾ.) ਗਿੱਲਾ ਪੀਹਣ ਪਾਉਣਾ

ਸਿੰਬਰਣਾ—(ਕ੍ਰਿ. ਸਕ.) ਸਿਮਰਨਾ

ਸਿੰਬਲੂ—(ਪੁ.) ਸਿਮਲੂ

ਸਿਮਖਰ—(ਪੁ.) ਸਿੰਗਰਫ਼

ਸਿਮਖਰ ਹੋਣਾ—(ਮੁਹਾ.) ਲਾਲ ਹੋਣਾ

—ਸੂਹਾ-ਸਿਮਖਰ ਹੋਣਾ—(ਮੁਹਾ.) ਲਾਲ ਸੂਹਾ ਹੋਣਾ

ਸਿਮਖਰੀ—(ਵਿ.) ਸ਼ਿੰਗਰਫ਼ੀ

ਸਿਰ ਸੱਟੀ ਛੋਡਣਾ—(ਮੁਹਾ.) ਸਿਰ ਸੁੱਟ ਛੱਡਣਾ

ਸਿਰ ਸੱਟੀ ਕੈ ਬਹੀ ਗੱਛਣਾ—(ਮੁਹਾ.) ਸਿਰ ਸੁੱਟ ਕੇ ਬਹਿ ਰਹਿਣਾ

ਸਿਰ ਹੋਈ ਗੱਛਣਾ—(ਮੁਹਾ.) ਸਿਰ ਹੋ ਜਾਣਾ

ਸਿਰ ਖੁਰਕਣੇ ਨੀ ਬੇਹਲ ਨਾ ਹੋਣੀ—(ਮੁਹਾ.) ਸਿਰ ਖੁਰਕਣ ਦੀ ਵਿਹਲ ਨਾ ਹੋਣਾ

ਸਿਰ ਖੌਣਾ—(ਮੁਹਾ.) ਸਿਰ ਖਾਣਾ

ਸਿਰ ਚਾਣਾ—(ਮੁਹਾ.) ਸਿਰ ਚੁੱਕਣਾ

ਸਿਰ ਛੰਡੀ ਛੋਡਣਾ—(ਮੁਹਾ.) ਸਿਰ ਮਾਰ ਛੱਡਣਾ

ਸਿਰ ਤਲਵਾਇਆ—(ਕ੍ਰਿ. ਵਿ.) ਸਿਰ ਪਰਨੇ; (ਵਿ.) ਬਹੁਤ ਤਿੱਖੀ ਢਲਵਾਣ ਵਾਲਾ 'ਉੱਪਰ ਰੰਦਾ ਸਿਰ ਤਲਵਾਇਆ, ਹੇਠ ਸਮੁੰਦਰ ਵਗਦਾ' (ਸੈਫ਼ੁਲ)

ਸਿਰ ਦੱਸਣਾ—(ਮੁਹਾ.) ਸਿਰ ਵਿਖਾਉਣਾ

ਸਿਰ ਧਰਨਾ—(ਮੁਹਾ.) ਸਿਰ ਦਾ ਸਾਈਂ ਬਣਾਉਣਾ, 'ਸ਼ਾਹਪਰੀ ਨੇ ਕਿਹਾ ਭੈਣੇ, ਸਾਇਦ ਨੂੰ ਸਿਰ ਧਰ ਲੈ' (ਸੈਫ਼ੁਲ)

ਸਿਰ ਬੰਨ੍ਹਣਾ—(ਪੁ.) ਰਸਮ ਦਸਤਾਰ ਬੰਦੀ, ਇਸ ਰਸਮ ਦੀ ਆਈ ਰਕਮ

ਸਿਰ ਮੁਨਾਈ ਕੇ ਆਇਤਵਾਰ (ਅਤਾਰ) ਪੁੱਛਣਾ—(ਮੁਹਾ.) ਸਿਰ ਮੁਨਾ ਕੇ ਐਤਵਾਰ ਪੁੱਛਣਾ

ਸਿਰ ਮੁੰਨ ਤੇ ਫਕੀਉਂ ਬੁੰਨ੍ਹ—(ਅਖੌ.) ਲੁਟਪੁਟ ਲੈਣਾ

ਸਿਰ-ਮੁੰਧ—(ਕ੍ਰਿ. ਵਿ.) ਸਿਰ ਮੂਧਾ

ਸਿਰ ਵਲ੍ਹਣਾ—(ਪੁ.) ਚਾਦਰ ਪਾਉਣ ਦੀ ਰਸਮ

ਸਿਰੇ 'ਚ ਸੁਹਾਗਾ ਬਾਹਣਾ / ਸਿਰੇ 'ਚ ਛਾਈ ਪੌਣੀ—(ਮੁਹਾ.) ਸਿਰ 'ਚ ਸਵਾਹ ਪਾਉਣਾ

ਸਿਰੇ 'ਚ ਠੀਕਰਾ ਪਾਣਾ / ਸਿਰੇ 'ਚ ਠੀਕਰਾ ਭੰਨਣਾ—(ਮੁਹਾ.) ਕਿਸੇ ਦੂਜੇ ਦੇ ਸਿਰ ਥਪਣਾ

ਸਿਰੇ ਤੇ ਅੱਗ ਬਲਣੀ—(ਮੁਹਾ.) ਸਿਰ ਤੇ ਅੱਗ ਬਲਣੀ

ਸਿਰੇ ਤੇ ਅੱਗ ਬਾਲਣੀ—(ਮੁਹਾ.) ਸਿਰ ਤੇ ਅੱਗ ਬਾਲਣੀ

ਸਿਰੇ ਤੇ ਬਾਂਹ ਰਖੀ ਕੇ ਆਵਣਾ—(ਮੁਹਾ.) ਢਾਹਾਂ ਮਾਰਦਿਆਂ ਆਉਣਾ 'ਅੱਚਣ ਚੇਤ ਲੁਕਾਈ ਆਈ ਸਿਰ ਤੇ ਧਰੀਆਂ ਬਾਹਾਂ' (ਸੈਫ਼ੁਲ)

ਸਿਰੇ ਨਾ—(ਪੁ.) ਸਿਰ ਦਾ ਦੁਪੱਟਾ

ਸਿਰੇ ਨਾ ਸਾਈਂ—(ਪੁ.) ਸਿਰ ਦਾ ਸਾਂਈ

ਸਿਰੇ ਨੇ ਭਾਰ—(ਕ੍ਰਿ. ਵਿ.) ਸਿਰ ਭਾਰ

ਸਿਰੇ ਨੇ ਧੋਰ—(ਕਿ. ਵਿ.) ਸਿਰ ਦੇ ਜ਼ੋਰ

ਸਿਰੇ ਨੀ ਬਾਜ਼ੀ ਲਾਣੀ—(ਮੁਹਾ.) ਸਿਰ ਦੀ ਬਾਜੀ ਲਾਉਣੀ

ਸਿਰੈ ਉੱਪਰ ਚਾਈ ਘਿੰਨਣਾ—(ਮੁਹਾ.) ਸਿਰ ਉੱਤੇ ਚੁਕ ਲੈਣਾ

ਸਿਰੋ ਸਿਰ ਕੁੱਟੀਏ, ਖੋ ਨਾ ਜਾਈ ਛੁੱਟੀਏ—(ਅਖੌ.) ਬਹੁਤਾ ਮਾਰਨ ਤੇ ਵੀ ਜਦ ਕਿਸੇ ਦੀ ਵਾਦੀ ਨਾ ਜਾਵੇ, ਤਾਂ ਕਹਿੰਦੇ ਹਨ

ਸਿਰੋਂ ਕੱਢੀ ਕੇ ਮਾਰਨਾ—(ਮੁਹਾ.) ਬਾਹਾਂ ਉਲਾਰ ਕੇ ਮਾਰਨਾ

ਸਿਰੋਂ ਗੁਮਾਊ—(ਵਿ.) ਸਿਰੋਂ ਗੁਆਊ

ਸਿਰੋਂ ਗੁਮਾਣਾ—(ਮੁਹਾ.) ਸਿਰੋਂ ਗੁਆਉਣਾ

ਸਿਰੋਂ ਪੌੜਨਾ—(ਮੁਹਾ.) ਸਿਰੋਂ ਫੜਨਾ

ਸ਼ਿਰਕਤ—(ਇ.) ਵੈਰ, ਦੁਸ਼ਮਣੀ (ਲਾ. ਕ੍ਰਿ. ਹੋਣੀ, ਕਰਨੀ)

ਸ਼ਿਰਕਤ ਸਾਧਣੀ—(ਮੁਹਾ.) ਸ਼ਿਰਕਤ ਕਰਨਾ, 'ਮੈਂ ਕੀ ਸ਼ਿਰਕਤ ਸਾਧਣ ਜੋਗਾ, ਆਜਜ਼ ਖ਼ਾਕੀ ਬੰਦਾ' (ਸੈਫ਼ੁਲ)

ਸ਼ਿਰਨੀ—(ਇ.) ਸ਼ੀਰਨੀ

ਸ਼ਿਰਨੀ ਵੰਡਣੀ—(ਮੁਹਾ.) ਸ਼ੀਰਨੀ ਜਾਂ ਸ਼ਰੀਨੀ ਵੰਡਣਾ

ਸਿਰ ਪੈਰ / ਸਿਰ ਪੈੜਾ—(ਪੁ.) ਸਿਰ ਪੈਰ

ਸਿਰ ਪੈੜਾ ਨਾ ਨਪੌਣਾ (ਪਗੜਾਣਾ)—(ਮੁਹਾ.) ਸਿਰ ਪੈਰ ਨਾ ਫੜਾਉਣਾ

ਸਿਰਾਂਦ—(ਇ.) ਸਰਾਂਦ

ਸਿਰਾਂਦ ਲੱਗਣੀ—(ਮੁਹਾ.) ਸਰਾਂਦ ਲੱਗਣੀ

ਸਿਰੋੜੀ—(ਇ.) ਸਿਰੀ

ਸਿਲਵਾੜ੍ਹ—(ਇ.) ਸਿਆੜ

ਸ਼ਿਵਾਂ ਨੀ ਗੱਦੀ—(ਇ.) ਸ਼ਿਵਜੀ ਦੀ ਗੱਦੀ

ਸੀ / ਸੀਂ—(ਪੁ.) ਸਰਦੀ (ਲਾ. ਕ੍ਰਿ. ਪੈਣਾ, ਲੱਗਣਾ)

ਸੀਂ—(ਇ.) ਮਾਰ, ਕੁੱਟ, ਕੁਟਾਈ (ਲਾ. ਕ੍ਰਿ. ਲੱਗਣੀ, ਲਾਣੀ)

ਸੀਆ—(ਪੁ.) ਸਿਆਲ ਦੀ ਧੁੱਪ

ਸੀਆਂ ਲਵਾਣਾ—(ਮੁਹਾ.) ਧੁੱਪ ਸੇਕਣਾ

ਸੀਹਰ—(ਇ.) ੧. ਸੀਹੜ, ੨. ਸੀਰ

ਸੀਹੜ—(ਇ.) ੧. ਸੇਬਾ, ੨. ਸੀੜ

ਸ਼ੀਕਣਾ—(ਕ੍ਰਿ. ਸਕ.) ਸ਼ੀ ਸ਼ੀ ਕਰਨਾ

ਸ਼ੀਕਾ—(ਪੁ.) ਸ਼ੀ ਸ਼ੀ ਕਰਨ ਵਾਲਾ

ਸੀਖ—(ਇ.) ਸਿਉਂਕ

ਸੀਖਣਾ—(ਕ੍ਰਿ. ਸਕ.) ਸੀਖਾਂ ਗਰਮ ਕਰ ਕੇ ਦਾਗਣਾ

ਸੀਖਾਂ ਦੇਣੀਆਂ—(ਮੁਹਾ.) ਸਤਾਉਣਾ

ਸੀਖੇ ਬੋਟੀ ਚੜ੍ਹਨੀ—(ਮੁਹਾ.) ਅਤਿ ਦੁੱਖੀ ਹੋਣਾ

ਸੀਖੇ ਬੋਟੀ ਚਾਹੜਨੀ—(ਮੁਹਾ.) ਅਤਿ ਤੰਗ ਜਾਂ ਦੁਖੀ ਕਰਨਾ

ਸੀਂਗਾ—(ਪੁ.) ਗੰਜੀ-ਚਾਰੇ ਜਾਂ ਚੌਪਟ ਵਿੱਚ ਉਹ ਖ਼ਾਨਾ ਜਿੱਥੇ ਪੁੱਜੀ ਹੋਈ ਗਾਟੀ ਮਾਰੀ ਨਹੀਂ ਜਾਂਦੀ

ਸੀਂਗੇ ਲੱਗਣਾ—(ਮੁਹਾ,) ਸੀਗੇ ਲੱਗਣਾ

ਸੀਚਣਾ—(ਕ੍ਰਿ. ਅਕ.) ਸੌਪਣਾ

ਸੀਰਮੇ ਛਿੱਕੀ ਲੈਣੇ—(ਮੁਹਾ.) ਸੀਰਮੇ ਖਿੱਚਣਾ

ਸ੍ਰੀਰਾ—(ਪੁ.) ਹੱਸ
ਸ੍ਰੀਰੀ—(ਇ.) ਛੋਟਾ ਹੱਸ
ਸ਼ੀਰੀ—(ਇ.) ਸ਼ੀਰਨੀ, ਸੁਆਦ
'ਮੱਠਾ ਮੇਵਾ ਬਖਸ਼ ਅਜੇਹਾ ਕੁਦਰਤ ਦੀ ਘਤ ਸ਼ੀਰੀ' (ਸੈਫ਼ੁਲ)
ਸ਼ੀਰੀਦਾਰ—(ਵਿ.) ਸ਼ੀਰੀਂ, ਸੁਆਦਲਾ
ਸੀਂਵਣ—(ਇ.) ਸੀਊਣ
ਸੀਂਵਣਾ—(ਕ੍ਰਿ. ਸਕ.) ਸੀਊਣਾ
ਸੀਵਲ—(ਪੁ.) ਸੂਹਾਂ ਦੇ ਨਾਲ ਇੱਕ ਨਾਲਾ
ਸੀਵਾ—(ਪੁ.) ਸੀਆ (ਲਾ. ਕ੍ਰਿ. ਲੱਗਣਾ, ਲਵਾਣਾ)
ਸੀੜ—(ਇ.) ਸੀਊਣ
ਸੀੜਨਾ—(ਕ੍ਰਿ. ਸਕ.) ਸੀਊਣਾ
ਸੁਆਂ—(ਇ.) ਸੂਹਾਂ
ਸੁਆਈਂ—(ਵਿ. ਪੁ.) ਸੁਆਂ ਦਾ (ਵਸਨੀਕ)
ਸੁੱਸਰ—(ਇ.) ਭੁੱਬਲ
ਸੁੱਸਰੀ ਹਾਰ ਸੈਂ (ਸਈਂ) ਜਾਣਾ (ਗੱਛਣਾ)—(ਮੁਹਾ.) ਸੁਸਰੀ ਵਾਂਗ ਸੌਂ ਜਾਣਾ
ਸ਼ੁਹਦਾ—(ਵਿ.) ਵਿਚਾਰਾ
ਸ਼ੁਹਦਾ ਪੈਣਾ—(ਵਿ.) ਸ਼ਰਮਿੰਦਾ ਹੋਣਾ
ਸੁਹਾਗਾ—(ਪੁ.) ਸੁਆਹ
—ਕੀਤੀ ਕਤਰੀ ਤੇ ਸੁਹਾਗਾ ਪਾਣਾ—(ਮੁਹਾ.) ਕੀਤੀ ਕਤਰੀ ਤੇ ਸੁਆਹ ਪਾਉਣਾ
ਸੁੱਕ ਸਿੰਨ—(ਇ.) ਸੁੱਕ ਗਿੱਲ
ਸੁੱਕ ਸਿੰਨ ਕਰਨੀ—(ਮੁਹਾ.) ਟਾਸ ਕਰਨਾ
ਸੁੱਕ ਪੁਰੁੱਕਾ—(ਵਿ.) ਸੁੱਕਮ ਸੁੱਕਾ, ਸੁੱਕਾ ਪੁੱਕਾ
ਸੁੱਕਾ ਕੱਢੀ ਛੋਡਣਾ—(ਮੁਹਾ.) ਸੁੱਕਾ ਕੱਢ ਛੱਡਣਾ
ਸੁੱਕਾ ਨਿਕਲੀ ਜਾਣਾ (ਵੰਞਣਾ)—(ਮੁਹਾ.) ਸੁੱਕਾ ਨਿਕਲ ਜਾਣਾ
ਸੁੱਕਾ ਬੱਚੀ ਜਾਣਾ—(ਮੁਹਾ.) ਸੁਕਾ ਬਚ ਨਿਕਲਣਾ
ਸੁੱਕੇ ਤੇ—(ਕ੍ਰਿ. ਵਿ.) ਮੁਫ਼ਤੀ
ਸੁੱਕੇ ਤੇ ਰੱਖਣਾ—(ਮੁਹਾ.) ਸੁੱਕਾ ਰੱਖਣਾ
ਸੁੱਕੇ ਤੇ ਮੌਜੇ ਲਾਹੀ (ਘਿੰਨਣੇ) ਲੈਣੇ—(ਮੁਹਾ.) ਅਕਾਰਨ ਹੀ ਗੁੱਸੇ ਹੋਣ ਲਗ ਪੈਣਾ
ਸੁੱਖੜ—(ਵਿ.) ਸਿੱਧਾ (ਲਾ. ਕ੍ਰਿ. ਹੋਣਾ, ਕਰਨਾ, ਖਲੋਣਾ)
ਸੁਖਾਈ ਜਾਣਾ—(ਕ੍ਰਿ. ਅਕ.) ਸੁਖਾ ਜਾਣਾ
ਸੁੱਚਮ—(ਇ.) ਸੁੱਚ
ਸੁੱਚਮ ਸਾੜਨਾ—(ਮੁਹਾ.) ਸੁੱਚ ਰੱਖਣਾ
ਸੁਚਮਣ—(ਵਿ.) ਸੁੱਚ ਰੱਖਣ ਵਾਲੀ
ਸੁਚਿਅੱਮ—(ਇ.) ਸੁਚੱਮ
ਸੁੱਚੀ ਵਸਤ—(ਇ.) ਬਿੰਦ
ਸੁੱਜ ਭੜੂਲਾ ਹੋਣਾ—(ਮੁਹਾ.) ਰੁੱਸ ਜਾਣਾ, ਨਾਰਾਜ਼ ਹ ਜਾਣਾ
ਸੁਟੰਗੀ—(ਇ.) ਕੰਨਖਜੂਰਾ
ਸੁਡੰਗੀ—(ਇ.) ਸੁਟੰਗੀ
ਸੁਣੂਪ—(ਪੁ.) ਸੁਹਣੱਪ
ਸੁਣਾਵਤ—(ਇ.) ਸੁਣੌਤ
ਸੁਣਾਵਤ ਸੱਟਣੀ } (ਮੁਹਾ.) ਸੁਣਾ ਕੇ ਲਾਣੀ
ਸੁਣਾਵਤਾਂ ਸੱਟਣੀਆਂ }
ਸ਼ੁਤਰਾ—(ਵਿ.) ੧. ਲੰਮਾਂ, ੨. ਬਹੁਤੀਆਂ ਗੱਲਾਂ ਕਰਨ ਵਾਲਾ
—ਲਮ-ਸ਼ੁਤਰਾ—(ਪੁ.) ਲੰਮਢੀਂਗ
ਸੁੱਤਾ ਮੋਇਆ ਹਿੱਕਾ ਬਰੋਬਰ—(ਅਖੌ.) ਸੁੱਤਾ ਮੋਇਆ, ਇਕ ਬਰਾਬਰ
ਸੁੱਤਿਆਂ ਜਾਗਨਿਆਂ—(ਕ੍ਰਿ. ਵਿ.) ਸੁਤਿਆਂ ਜਾਗਦਿਆਂ
ਸੁੱਤਿਆਂ ਵਿੱਲ ਨਾ ਲੱਗਣੀ—(ਮੁਹਾ.) ਬਹੁਤਾ ਚਿਰ ਨਾ ਲੱਗਣਾ
ਸੁਥਣੀ—(ਇ.) ਸੁੱਥਣ
ਸੁੰਨ ਸਰਾਂ—(ਇ.) ਸੁਨਸਾਨ
ਸੁਨ੍ਹਾਰ—(ਵਿ.) ਸੂਣ ਵਾਲੀ
ਸੁਨਿਆਰੇ ਨੀ ਠਕ ਠਕ, ਲੁਹਾਰੇ ਨੀ ਹਿੱਕਾ ਸੱਟ—(ਅਖੌ.) ਸੁਨਾਰ ਦੀ ਠਕ ਠਕ ਤੇ ਲੁਹਾਰ ਦੀ ਇੱਕੋ ਸੱਟ
ਸੁਬੜਾ—(ਪੁ.) ਮਾਤਾ ਵਰਗਾ ਇਕ ਰੋਗ
ਸੁੱਬਾ—(ਪੁ.) ਸੁਬੜਾ
ਸੁੱਬੀ—(ਇ.) ਸੁੱਬਾ
ਸੁੱਬੀ ਬੰਨ੍ਹਣੀ—(ਮੁਹਾ.) ਸੁੱਬਾ ਬੰਨ੍ਹਣਾ
ਸੁਭਾਵਕੀ—(ਕ੍ਰਿ. ਵਿ.) ਸੁਭਾਵਕ ਹੀ
ਸੁਰ ਸਵਾਦ—(ਪੁ.) ਸੁਖ ਸੁਆਦ
ਸੁਰੈ ਸਵਾਦੈ ਨੀ ਗਲ—(ਇ.) ਸੁਰ ਸੁਆਦ ਦੀ ਗੱਲ
ਸੁਮੂੰਹਾਂ—(ਵਿ.) ਸੋਹਣੇ ਮੂੰਹ ਵਾਲਾ, 'ਰੱਬਾ ਟੱਬਰ ਦਈਂ ਸੁਮੂੰਹਾਂ, ਇਕ ਧੀ ਤੇ ਦੋ ਨੂੰਹਾਂ (ਅਖੌ.)
ਸੁਰਸਲਾ—(ਪੁ.) ਦੁਪਾਸੀ ਮੇਖ
ਸ਼ੁਰਕ ਕਰ ਕੇ—(ਕ੍ਰਿ. ਵਿ.) ਸੁੜੱਕ ਕਰ ਕੇ
ਸ਼ੁਰਕਾ—(ਵਿ.) ਸ਼ੁਰਸ਼ਰਾ
ਸ਼ੁਰਕੋ—(ਇ. ਲਿੰ.)
ਸੁਰਖਾਣਾ—(ਕ੍ਰਿ. ਅਕ.) ਲਾਲ ਹੋਣਾ, ਲਾਲੀ ਜਾਂ ਸੁਰਖੀ ਫੜਨਾ
ਸੁਰਗਣ—(ਵਿ. ਇ. ਲਿੰ.) ਸਵਰਗਣ, ਸਵਰਗਵਾਸਣ

ਸੁਰਤ ਸੰਭਾਲ (ਇ.)
ਸੁਰਤ ਸੰਭਾਲਾ (ਪੁ.) } ਹੋਸ਼, ਸੁਰਤ

ਸੁਰਤ ਭੁਲ ਵੰਞਣੀ—(ਮੁਹਾ.) ਸੁਰਤ ਭੁਲ ਜਾਣੀ

ਸੁਰਤ ਭੁਲਾਈ ਦੇਣੀ—(ਮੁਹਾ.) ਸੁਰਤ ਭੁਲਾ ਦੇਣੀ

ਸੁਰਤ ਮਾਰੀ ਦੇਣੀ—(ਮੁਹਾ.) ਸੁਰਤ ਮਾਰ ਦੇਣੀ

ਸੁਰਮਚੂ ਡੋਰੀਆ—(ਪੁ.) ਇਕ ਪਰਕਾਰ ਦਾ ਬਾਰੀਕ ਧਾਰੀਦਾਰ ਕਪੜਾ

ਸ਼ੁਰਲੀ—(ਇ.) ਸ਼ੁਰਸ਼ੁਰੀ

ਸੁਰਾੜਾ—(ਪੁ.) ਸਾਇਆ (ਜਿੰਨ ਭੂਤ ਦਾ)

ਸੁਲਕਣਾ—(ਕ੍ਰਿ. ਅਕ.) ਸੁਰਕਣਾ

ਸੁਲ੍ਹਾ ਸਲਾਹੀ—(ਕ੍ਰਿ. ਵਿ.) ਸੁਲ੍ਹਾ ਨਾਲ
(ਇ.) ਸੰਮਤੀ, ਰਜ਼ਾਮੰਦੀ

ਸੁਲ੍ਹਾ ਪੁੱਛਣੀ—(ਮੁਹਾ.) ਸੁਲ੍ਹਾ ਮਾਰਨੀ, 'ਕਿਉਂ ਨਹੀਂ ਪੁਛਦਾ ਸੁਲ੍ਹਾ ਕਦਾਈਂ, ਤੋਤੇ ਭੁੱਖ ਸੁਕਾਈ' (ਸੈਫੁਲ)

ਸੁਲ੍ਹਾ ਰਾਸਤੀ—(ਇ.) ਸੁਲ੍ਹਾ ਸਫ਼ਾਈ

ਸੁਲ੍ਹਾ ਰਾਸਤੀ ਨਾਲ—(ਕ੍ਰਿ.ਵ.) ਸੁਲ੍ਹਾ ਸਫਾਈ ਨਾਲ

ਸੁੜੇਰਾ—(ਵਿ.) ਕੁਝ ਸੌੜਾ

ਸੂਸੀ—(ਇ.) ਗਿੱਲੀ ਮਿੱਟੀ ਨੂੰ ਵਟ ਕੇ ਸੁਕਾਇਆ ਢੇਲਾ ਜੋ ਇੱਟਾਂ ਵਾਂਗੂ ਕੰਧਾਂ ਦੀ ਉਸਾਰੀ ਵਿੱਚ ਵਰਤਿਆ ਜਾਂਦਾ ਹੈ

ਸੂਸ ਮੂਸ—(ਵਿ.) ਸੁਸਲ ਮੁਸਲ

ਸੂਸੀ—(ਇ.) ਮਿੱਟੀ ਨੂੰ ਪਾਥੀਆਂ ਵਾਂਗ ਪੱਥ ਕੇ ਬਣਾਈ ਇੱਟ ਜੋ ਮਕਾਨ ਬਣਾਉਣ ਦੇ ਕੰਮ ਆਉਂਦੀ ਹੈ

ਸੂਹਰੀ—(ਇ.) ਸੁੱਕਾ ਗੋਹਾ

ਸੂਹਾ ਘੁੱਟ—(ਵਿ.) ਲਾਲ ਸੂਹਾ

ਸੂਹੀ—(ਇ.) ਇਕ ਰਸਮ, ਜਿਸ ਦੁਆਰਾ ਨੂੰਹ ਸਾਹੁਰੇ ਘਰ ਦੀਆਂ ਵੱਡ-ਵਡੇਰੀਆਂ ਨੂੰ ਮੱਥਾ ਟੇਕਦੀ ਹੈ

ਸੂਹੀ ਕਰਨੀ—(ਮੁਹਾ.) ਨੂੰਹਾਂ ਦਾ ਅਪਣੀ ਸੱਸ, ਦਦਹੇਸ ਆਦਿ ਨੂੰ ਪਰਨਾਮ ਕਰਨਾ

ਸੂਹੀ ਸਲਾਮ (ਮੁਸਲਮਾ)—(ਇ.) ਸਲਾਮੀ, ਸਲਾਮੀ ਦੀ ਰਕਮ

ਸ਼ੂੰਕਣਾ—(ਕ੍ਰਿ .ਅਕ.) ਸ਼ੂਕਣਾ

ਸ਼ੂੰਕਰ—(ਇ.) ਸ਼ੂਕਰ

ਸ਼ੂੰਕੜਾ—(ਪੁ.) ਸ਼ੂਕੇ ਦਾ ਬੁਖਾਰ

ਸ਼ੂੰਕਾ
ਸ਼ੂਕਾ ਸ਼ਾਂਕਾ } (ਵਿ. ਪੁ.) ਸ਼ੂਕਾ, ਬਾਂਕਾ

ਸ਼ੂੰਕਾ ਸ਼ਾਕੀ—(ਇ.) ਸ਼ੂਕਾ ਸ਼ਾਕੀ

ਸੂਖਾ—(ਪੁ.) ਤਪਦਿਕ

ਸੂਜੋ ਭਾਗ—(ਪੁ.) ਸਨਕੁਕੜਾ

ਸੂਝਤ—(ਇ.) ਸੂਝ

ਸੂਝਤ ਬੂਝਤ—(ਇ.) ਸੂਝ ਬੂਝ

ਸ਼ੂਟਾ—(ਵਿ.) ਬਹੁਤ ਚਲਾਕ, ਚਲਤਾ ਪੁਰਜਾ

ਸੁੰਡੀ—(ਇ.) ਸੁੰਡੀ

ਸੂਜਣੀ—(ਇ.) ਸੂਜਨੀ

ਸੂਤਰ ਸੜਨਾ—(ਮੁਹਾ.) ਨੁਕਸਾਨ ਹੋਣਾ

ਸੂਤਰ ਲਗ ਜਾਣਾ—(ਮੁਹਾ.) ਕਸਰ ਲੱਗ ਜਾਣੀ

ਸੂਤਰ ਲਾ ਜਾਣਾ—(ਮੁਹਾ.) ਹੱਥ ਕਰ ਜਾਣਾ

ਸੂਦਕ—(ਪੁ.) ਸੂਤਕ (ਲਾ. ਕ੍ਰਿ . ਪੈਣਾ)

ਸੂਦਕੋਂ ਨਿਕਲਣਾ—(ਮੁਹਾ.) ਸੂਤਕੋਂ ਨਿਕਲਣਾ

ਸੇ—(ਕ੍ਰਿ . ਅਪੂ.) ਹੋਣਾ ਧਾਤੂ ਦਾ ਭੂਤਕਾਲ ਬਹੁਵਚਨ, ਸਨ

ਸੇਊ—(ਪੁ.) ਸੇਉ

ਸੇਕ ਆਵਣਾ—(ਮੁਹਾ.) ਸੇਕ ਆਉਣਾ

ਸੇਂਗਣੀ—(ਇ.) ਪਿੰਡੇ ਤੋਂ ਮਲ ਕੇ ਲਾਹੀ ਮੈਲ

ਸੇਘ—(ਇ.) ਸੇਹ

ਸੇਚਣਾ—(ਕ੍ਰਿ. ਸਕ.) ਪੋਚਣਾ (ਤਖ਼ਤੀ ਪਟੀ ਆਦਿ)

ਸੇਜਲ—(ਇ.) ਸੇਗਲ, ਸਿੱਲ੍ਹ

ਸੇਣਾ—(ਕ੍ਰਿ. ਸਕ.) ਸੇੜਨਾ

ਸੇੜਨਾ—(ਕ੍ਰਿ. ਸਕ.) ਭਿਉਂਣਾ

ਸੈ—(ਕ੍ਰਿ. ਵਿ.) ਜਿਉਂ ਹੀ, ਜਦੋਂ ਹੀ

ਸੈਣਾ—(ਕ੍ਰਿ.ਅਕ.) ਸੌਣਾ

ਸੈਨੀ—(ਇ.) ਸੈਣਤ (ਲਾ. ਕ੍ਰਿ. ਕਰਨੀ)

ਸੈਲ ਪੌਣਾ—(ਮੁਹਾ.) ਛੋਪੇ ਪਾਉਣਾ

ਸੋਸ ਹੋਣਾ—(ਕ੍ਰਿ. ਅਕ.) ਸੁਕਣਾ (ਪਾਣੀ ਆਦਿ ਦਾ)

ਸੋਸ ਕਰਨਾ—(ਕ੍ਰਿ. ਸਕ.) ਸੁਕਾਉਣਾ (ਪਾਣੀ ਨੂੰ)

ਸ਼ੋਖ਼ਾ—(ਵਿ.) ਸ਼ੋਖ

ਸੋਘਾ—(ਵਿ.) ਸੰਭਾਲਿਆ ਹੋਇਆ, ਸੁਰੱਖਿਅਤ
(ਪੁ.) ਸੰਭਾਲ

ਸੋਘੀ—(ਇ.) ਸੋਘਾ

ਸੋਤ—(ਇ.) ਸੋਜ (ਲਾ.ਕ੍ਰਿ. ਲਹਿਣੀ. ਹੋਣੀ)

ਸੋਤ—(ਪੁ.) ਬਿਸਤਰਾ

'ਜਿਤਨਾ ਸੋਤ ਉਤਨਾ ਪਾਲਾ,
ਜਿਤਨਾ ਟੱਬਰ, ਉਤਨਾ ਮੂੰਹ ਕਾਲਾ'

ਸੋਤਰ ਸੁੱਕਣੇ—(ਮੁਹਾ.) ਡਰ ਜਾਂ ਪਿਆਸ ਦੇ ਕਾਰਨ ਹੋਠਾਂ ਦਾ ਸੁੱਕ ਜਾਣਾ

ਸੌ ਵਲਾਵਾਂ ਹਿੱਕਾ ਗੰਢ—(ਅਖੌ.) ਸੌ ਗਜ਼ ਰੱਸਾ ਸਿਰੇ ਤੇ ਗੰਢ

ਸ ਕਰੀਏ—(ਕ੍ਰਿ. ਵਿ.) ਭਾਵੇਂ ਕੁਝ ਵੀ ਕਰੀਏ, ਭਾਵੇਂ ਸੌ ਜਤਨ ਕਰੀਏ, ਕੁਝ ਵੀ ਹੋਵੇ

ਸੌ ਦਾਂਦੀਆ—(ਵਿ.) ਸੌ ਬਲਦਾਂ ਵਾਲਾ

ਸੌ ਦਾਂਦੀਆ ਵੀ ਹਿੱਕ ਦਾਂਦੀਏ ਕੋਲ ਜਾਨੈ—(ਅਖੌ.) ਸੌ ਦਾਂਦੀਏ ਨੂੰ ਵੀ ਇੱਕ ਦਾਂਦੀਏ ਕੋਲ ਜਾਣਾ ਪੈਂਦਾ ਹੈ

ਸੌ ਦਿਹਾੜਾ ਚੋਰੇ ਨਾ ਹਿੱਕ ਦਿਹਾੜਾ ਸ਼ਾਹਦੇ ਨਾ—(ਅਖੌ.) ਸੌ ਦਿਨ ਚੋਰ ਦਾ ਤੇ ਇੱਕ ਦਿਨ ਸਾਧ ਦਾ

ਸੌਹਰਜ—(ਇ.) ਸਹੁਰਿਆਂ ਦਾ ਰਿਸ਼ਤਾ

ਸੌਹਰੇਜਾ—(ਵਿ.) ਸਹੁਰਿਆਂ ਦਾ

ਸੌਹਰੇਜਾ ਗਿਰਾਂ—(ਪੁ.) ਸਹੁਰਾ ਪਿੰਡ

ਸੌਹਰੇਜੇ—(ਕ੍ਰਿ. ਵਿ.) ਸਹੁਰੇ

ਸ਼ੌਂਕ—(ਪੁ.) ਸ਼ੌਕ

ਸ਼ੌਂਕੀ—(ਵਿ.) ਸ਼ੁਕੀਨ

ਸੌਦਾ ਬਾਦਾ—(ਪੁ.) ਸੌਦਾ ਪੱਤਰਾ

ਸੌਦਾ ਮਾਰਨਾ—(ਮੁਹਾ.) ਸੌਦਾ ਕਰਨਾ

ਸੌਕਿਉਂ ਰਹਿਣਾ—(ਮੁਹਾ.) ਬਾਜ਼ ਆਉਣਾ

ਸੌਂਪਣੀ / ਸੌਂਪਣੀ ਸਪੂਣੀ—(ਇ.) ਸੌਂਪਣਾ ਕਰਨ ਦਾ ਭਾਵ (ਲਾ. ਕ੍ਰਿ. ਕਰਨੀ)

ਸੌੜ—(ਇ.) ਤੰਗੀ

ਸੌੜ ਭੀੜ—(ਇ.) ਤੰਗੀ ਤੁਰਸ਼ੀ

ਸੌੜਾ—(ਵਿ.) ਕਾਹਲਾ, ਗੁਸੈਲਾ (ਲਾ. ਕ੍ਰਿ. ਪੈਣਾ)

## ਹ

ਹਊ—(ਪੁ.) ਹਊਆ

ਹਈ ਹਈ ਕਰਨਾ / ਹਈਂ ਹਈਂ ਕਰਨਾ—(ਮੁਹਾ.) ਯਈਂ ਯਈਂ ਕਰਨਾ, ਦੰਦੀਆਂ ਰਖਾਉਣਾ

ਹੰਸ—(ਪੁ.) ਹਸ

ਹਸਧਾਤਪੁਣਾ—(ਪੁ.) ਹਰਾਮਜ਼ਦਗੀ

ਹਸਧਾਤੀ—(ਵਿ.) ਹਰਾਮੀ

ਹਸਾਨੀ / ਸੁਾਨੀ—(ਕ੍ਰਿ. ਵਿ.) ਅਹਿਸਾਨ ਨਾਲ

ਹੱਕ ਭੰਨਣਾ—(ਮੁਹਾ.) ਹੱਕ ਮਾਰਨਾ, 'ਹੱਕ ਕਿਸੇ ਦਾ ਭੰਨੇ ਨਾਹੀਂ, ਰੱਬ ਅਦਾਲਤ ਕਰਦਾ' (ਸੈਫ਼ੁਲ)

ਹਕੱਠਾ—(ਵਿ.) ਘੱਠਾ, ਇਕੱਠਾ

ਹਕੱਲਾ—(ਵਿ.) ਘੱਲਾ, ਇਕੱਲਾ

ਹਕੜ—(ਇ.) ਹਿੜਕ

ਹੱਕੀ—(ਵਿ.) ਹੱਕ ਵਾਲਾ; ਸੱਚਾ

ਹਕੀਕਤ ਕਰਨੀ—(ਮੁਹਾ.) ਹਕੀਕਤ ਸੁਣਾਉਣੀ

ਹਕੀਕਤ ਲੈਣੀ—(ਮੁਹਾ.) ਹਕੀਕਤ ਜਾਣਨਾ, 'ਇਸ ਟਾਪੂ ਦੀ ਲਵੇ ਹਕੀਕਤ, ਤਾਂ ਇਥੋਂ ਦਿਲ ਪੱਟੋ' (ਸੈਫ਼ੁਲ)

ਹੱਗੀ ਧਰਨਾ—(ਮੁਹਾ.) ਹੱਗ ਧਰਨਾ

ਹੱਗਣਿਆਟੀ—(ਇ.) ਹੱਗਣ ਦੀ ਥਾਂ

ਹੰਗਾਮ—(ਪੁ.) ਅੰਗ

ਹੰਘਾਲੀ ਛੋਡਣਾ—(ਮੁਹਾ.) ਖੰਘਾਲੀ ਛੋਡਣਾ

ਹੰਘੀ—(ਇ.) ਛਾਨਣੀ

ਹਟਾਵਾਂ—(ਵਿ.) ਹੱਟਵਾਂ

ਹੱਠੋ (ਹਠੂ) ਭਾ ਨਾ ਦੇਣਾ—(ਮੁਹਾ.) ਜ਼ਿੱਦ ਨਾ ਛੱਡਣੀ, ਹੱਠ ਨਾ ਛੱਡਣਾ

ਹੱਡਾਂ ਨਾ ਸਾੜ / ਹੱਡੀਆਂ ਨਾ ਸਾੜਾ—(ਪੁ.) ਹੱਡੀਆਂ ਦਾ ਸਾੜ

ਹੱਡੀ ਦੇਣੀ—(ਮੁਹਾ.) ਮੂੰਹ 'ਚ ਹੱਡੀ ਦੇਣਾ; ਵੱਢੀ ਦੇਣੀ

ਹੱਡੂ / ਹੱਡੋਂ—(ਕ੍ਰਿ. ਵਿ.) ਹੱਥੋਂ, ਸਗੋਂ, ਬਲਕਿ

ਹੱਡੂ ਦੁਸ਼ਮਣ—(ਪੁ.) ਜਾਨੀ ਦੁਸ਼ਮਣ

ਹੱਢਣਸਾਰ—(ਵਿ.) ਹੰਢਣਸਾਰ

ਹੱਥ ਕੱਢੇ ਨੀ ਧਿਆਣ ਹੈ—(ਅਖੌ.) ਭਾਵ ਆਪਣਾ ਹਿੱਸਾ ਵੀ ਮੰਗਣ ਪੁਰ ਹੀ ਮਿਲਦਾ ਹੈ

ਹੱਥ ਕੱਪੀ ਦੇਣੇ—(ਮੁਹਾ.) ਹਥ ਵੱਢ ਦੇਣੇ

ਹੱਥ-ਗਰੋਲਾ—(ਪੁ.) ਹੱਥ-ਕਰੋਲਾ

ਹਥ-ਗਰੋਲੀ—(ਇ.) ਹੱਥ-ਕਰੋਲੀ (ਲਾ. ਕ੍ਰਿ. ਦੇਣੀ)

ਹੱਥ ਜੁੜਨੇ—(ਮੁਹਾ.) ਸਿਰ ਜੁੜਨੇ

ਹੱਥ ਜੋੜਨਾ—(ਮੁਹਾ.) ਸਿਰ ਜੋੜਨਾ

ਹੱਥ ਦੇਈ ਕੇ ਰੱਖੀ (ਘਿੰਨਣਾ) ਲੈਣਾ—(ਮੁਹਾ.) ਹੱਥ ਦੇ ਕੇ ਰੱਖ ਲੈਣਾ

ਹੱਥ ਚਾਣਾ—(ਮੁਹਾ.) ਹੱਥ ਚੁੱਕਣਾ

ਹੱਥ ਤਕਾਉਣਾ—(ਮੁਹਾ.) ਹੱਥ ਵਿਖਾਉਣਾ

ਹੱਥ ਧੋਈ ਬਹਿਣਾ / ਹੱਥ ਧੋ ਛੋਡਣਾ—(ਮੁਹਾ.) ਹੱਥ ਧੋ ਛੱਡਣਾ

ਹੱਥ ਧੋਈ ਕੇ ਪਿਛੇ ਲੱਗੀ ਗੱਛਣਾ—(ਮੁਹਾ.) ਹੱਥ ਧੋ ਕੇ ਪਿੱਛੇ ਪੈ ਜਾਣਾ

ਹੱਥ ਪਾਇਆ—(ਵਿ. ਪੁ.) ਚੋਰੀ ਕਰਨ ਵਾਲਾ (ਨੌਕਰ ਆਦਿ)

ਹੱਥ ਪੈਰ ਪਈ ਗੱਛਣੇ—(ਮੁਹਾ.) ਹੱਥ ਪੈਰ ਪੈ ਜਾਣੇ

ਹੱਥ ਭਰਾ—(ਪੁ.) ਵਿਆਹ ਦੇ ਕੰਮ ਵਿਚ ਰੁੱਝਣ ਦੀ ਰਸਮ

ਹੱਥ ਲਾਇਆਂ ਮੈਲਾ ਹੋਈ ਗੱਛਣਾ—(ਮੁਹਾ.) ਹੱਥ ਲਾਇਆਂ ਮੈਲਾ ਹੋਣਾ

ਲਗਨੇ ਹੱਥ—(ਕ੍ਰਿ. ਵਿ.) ਲਗਦੇ ਹੱਥ

ਹੱਥਲ ਹੋਈ ਬਹਿਣਾ—(ਮੁਹਾ.) ਹੱਥਲ ਹੋ ਬਹਿਣਾ

ਹੱਥਾਂ ਨੀ ਮੈਲ—(ਇ.) ਹੱਥਾਂ ਦੀ ਮੈਲ

ਹੱਥਾਂ ਤੇ ਚਾ ਲੈਣਾ<br>ਹੱਥਾਂ ਤੇ ਚਾਈ ਘਿੰਨਣਾ<br>ਹੱਥਾਂ ਤੇ ਚਾਈ ਲੈਣਾ<br>ਹੱਥਾਂ ਤੇ ਚੁੱਕੀ ਲੈਣਾ } (ਮੁਹਾ.) ਹੱਥਾਂ ਤੇ ਚੁੱਕ ਲੈਣਾ

ਹੱਥਾਂ ਨੀਆਂ ਦਿੱਤੀਆਂ ਅੱਗੇ ਆ ਵੰਞਣੀਆਂ— (ਮੁਹਾ.) ਹੱਥਾਂ ਦੀਆਂ ਦਿੱਤੀਆਂ ਮੂੰਹ ਨਾਲ ਖੋਲ੍ਹਣੀਆਂ ਪੈਣੀਆਂ

ਹੱਥਾਂ ਨੀਆਂ ਦਿੱਤੀਆਂ ਦੰਦਾਂ ਨਾਲ ਖੋਹਲਣੀਆਂ— (ਅਖੋ.) ਹੱਥੀਂ ਦਿੱਤੀਆਂ ਦੰਦੀਂ ਖੋਲ੍ਹਣੀਆਂ

ਹੱਥੇ (ਹੱਥੈ) ਹੇਠ ਹੋਣਾ—(ਮੁਹਾ.) ਹੱਥ ਹੇਠ ਹੋਣਾ

ਹੱਥੇ (ਹੱਥੈ) ਹੇਠ ਰੱਖਣਾ—(ਮੁਹਾ.) ਹੱਥ ਹੇਠ ਰੱਖਣਾ

ਹੱਥੇ (ਆਂ) ਕੀ ਹੱਥ ਸਿਹਾਣਨੈਂ<br>ਹੱਥੇ ਕੀ ਹੱਥ ਪਛਾਣਨੈ } (ਅਖੋ.) ਹੱਥ ਨੂੰ ਹੱਥ ਪਛਾਣਦਾ ਹੈ

ਹੱਥੇ ਤਲੇ ਆਉਣਾ—(ਮੁਹਾ.) ਹੱਥ ਹੇਠ ਆਉਣਾ

ਹੱਥੇ ਉਪਰ ਹੱਥ ਧਰੀ ਕੈ ਬਹਿਣਾ—(ਮੁਹਾ.) ਹੱਥ ਤੇ ਹੱਥ ਰੱਖ ਕੇ ਬਹਿ ਰਹਿਣਾ

ਹੱਥੇ ਨਾ ਸੁੱਚਾ—(ਪੁ.) ਹੱਥ ਦਾ ਸੁੱਚਾ

ਹੱਥੋਂ<br>ਹੱਥੂੰ } (ਕ੍ਰਿ. ਵਿ.) ਹਡੂੰ, ਹਡੋਂ, 'ਸੋਈਓ ਜਾਣ ਮੇਰੇ ਸਿਰ ਵਰਤੀ, ਹੱਥੋਂ ਹੋਰ ਸਵਾਈ' (ਸੈਫ਼ੁਲ)

ਹੰਦਵਾਣਾ—(ਪੁ.) ਹਦਵਾਣਾ

ਹਨੇਰ ਸਾਈਂ ਨਾ—(ਪੁ.) ਹਨੇਰ ਸਾਈਂ ਦਾ

ਹੱਪ ਕਰਨਾ<br>ਹਪ ਕਰੀ ਜਾਣਾ } (ਮੁਹਾ.) ਫੱਕਾ ਮਾਰਨਾ

ਹੱਪਾ—(ਪੁ.) ਭੱਪਾ

ਹੱਪੀ—(ਇ.) ਭੱਪੀ

ਹੱਪੂ ਕਰੀ ਜਾਣਾ—(ਮੁਹਾ.) ਹੱਪ ਕਰਨਾ (ਹੱਪ ਕਰੀ ਜਾਣਾ)

ਹਫੂੰ ਹਫੂੰ ਕਰਨਾ—(ਮੁਹਾ.) ਹਫ ਜਾਣਾ, ਹੰਭ ਜਾਣਾ

ਹੱਬ<br>ਹੱਬਾ<br>ਹੱਬੇ } (ਵਿ.) ਹਭ, ਹੱਭਾ, ਹੱਭੇ

–ਹੱਬ ਕੁਝ<br>–ਹੱਬਾ ਕਿਝ<br>–ਹੱਬਾ ਕੁਝ } (ਵਿ.) ਹਭ ਕੁਝ, ਹੱਭਾ ਕਿਝ

ਹਬਕ—(ਇ.) ਹਭਕ (ਲਾ. ਕ੍ਰਿ. ਆਵਣੀ, ਮਾਰਨੀ)

ਹਬਰਿਨ੍ਹ (ਰਵ੍ਹਿਠ)—(ਵਿ.) ਅਭਰਿੱਠ

ਹਭ<br>ਹੱਭਾ<br>ਹੱਭੇ } (ਵਿ.) ਸਭ

ਹੱਭਾ ਕਿਝ<br>ਹੱਭ ਕੁਝ } (ਵਿ.) ਸਭ ਕੁਝ, ਸਾਰਾ ਕੁਝ

ਹਭਸੈ—(ਵਿ.) ਹਭਨਾਂ

ਹਮਰੱਸਾ—(ਪੁ.) ਅੰਬਰਸਾ

ਹਮਾ ਸ਼ਮਾ (ਫ਼ਾ.)—(ਪੜ.) ਹਮਾਤੜ ਤੁਮਾਤੜ, ਅਸੀਂ ਤੁਸੀਂ, ਅਸਾਂ ਤੁਸਾਂ ਵਰਗੇ, ਹਰ ਕੋਈ, ਹਮਾਂ ਤੁਮਾਂ

ਹਮੁਸਣਾ—(ਕ੍ਰਿ. ਅਕ.) ਭੁਸਣਾ

ਹਮੁਹਾਰਾ<br>ਹਮਾਰਾ } (ਵਿ.) ਆਪ ਮੁਹਾਰਾ (ਕ੍ਰਿ.ਵਿ.) ਆਪਣੇ ਆਪ

ਹਮੂਗੁਲ—(ਕ੍ਰਿ. ਵਿ.) ਇੱਕੇ ਮੁੱਠੇ

ਹਯਾਤੀ—(ਵਿ.) ਹਯਾਤ

—ਹਯਾਤੀ ਆਲਾ—(ਵਿ.) (ਵੱਡੀ) ਹਯਾਤ ਵਾਲਾ

—ਤਾ ਹਯਾਤੀ—(ਕ੍ਰਿ. ਵਿ.) ਤਾ ਹਯਾਤ

ਹਰ ਹਮੇਸ਼<br>ਹਰ 'ਮੇਸ਼ } (ਕ੍ਰਿ. ਵਿ.) ਹਮੇਸ਼ਾ

ਹਰਦਲ—(ਇ.) ਹਲਦੀ

ਹਰਦਲੀ—(ਵਿ.) ਹਰਦਲ ਵਰਗਾ

ਹਰਨੌਲੀ—(ਇ.) ਹਰਨੌਲਾ

ਹਰਮਾਂਹ—(ਪੁ.) ਰਵਾਂਹ

ਹਰਾਮ ਖਾਇਆ—(ਵਿ.) ਹਹਾਮ ਖਾਣਾ

ਹਰਾਮ ਤੋਪ—(ਵਿ.) ਹਰਾਮੀ

ਹਰਾਮ ਤੋਪੀ—(ਇ.) ਹਰਾਮਜ਼ਦਗੀ

ਹਲਜੁਲ—(ਇ.) ਹਿਲਜੁਲ

ਹਲਣਾ—(ਕ੍ਰਿ. ਅਕ.) ਹਿਲਣਾ

ਹਲਣ ਜੁਲਣਾ—(ਕ੍ਰਿ. ਅਕ.) ਹਿਲਣਾ ਜੁਲਣਾ

ਹਲਨਾ ਜੁਲਨਾ—(ਵਿ.) ਹਿਲਦਾ ਜੁਲਦਾ (ਪੁ.) ਹਿਲਣਾ ਜੁਲਣਾ

ਹਲਾਣਾ—(ਕ੍ਰਿ. ਸਕ.) ਹਿਲਾਉਣਾ

ਹੱਲਿਆ ਨਹੀਂ ਕਿ ਮੱਲਿਆ ਨਹੀਂ—(ਅਖੌ.) ਤੂੰ ਕੀਤੀ ਨਹੀਂ ਕਿ ਕਾਬੂ ਆਇਆ ਨਹੀਂ

ਹਵ—(ਵਿ.) ਹੱਭ

ਹਵਾਂ—(ਇ.) ਹਵਾਈ

ਹਵੈ—(ਅਵ.) ਵੇ

ਹੜਤਾਲੇ ਨੀ ਪੁੜੀ—(ਇ.) ਹੜਤਾਲ ਦੀ ਪੁੜੀ

ਹਲਬੂ ਹਲਬੂ ਕਰਨਾ—(ਮੁਹਾ.) ਹਾਬੜਿਆ ਹੋਣਾ

ਹੜਵ੍ਹਾਈ / ਰਵ੍ਹਾਈ—(ਇ.) ਹੜਬ

ਹੜਵਾਠੀ ਸੇਕਣੀ / ਹੜਵਾਠੀਆਂ ਸੇਕਣੀਆਂ—(ਮੁਹਾ.) ਬੂਥਾ ਸੇਕਣਾ

ਹੜਾਫਾ—(ਪੁ.) ਹੜੱਪਾ

ਹੜਿਆਲ—(ਪੁ.) ਕੁੰਢੇ ਸਿੰਗਾਂ ਵਾਲਾ ਇਕ ਕਿਸਮ ਦਾ ਹਰਨ

ਹੜਿਆਣ—(ਵਿ.) ਹੜਿਆਲ

ਹਾਸੇ ਨਾ ਬਖੇੜਾ ਬਣਨਾ / ਹਾਸੇ ਨਾ ਬਣਾਸਾ ਬਣਨਾ / ਹਾਸੇ ਨਾ ਮੜਾਸਾ ਬਣਨਾ—(ਮੁਹਾ.) ਹਾਸੇ ਦਾ ਮਨਾਸਾ ਹੋ ਜਾਣਾ

ਹਾਕਣ—(ਅਵ.) ਆਕਣ

ਹਾਕਰ / ਹਾਕਰਾਂ—(ਅਵ.) ਆਕਰ

ਹਾਖਰਾ / ਹਾਂਖਰਾ—(ਪੁ.) ਹਾੜਬਾ

ਹਾਠ ਬੰਨ੍ਹੀ ਕੇ ਆਉਣਾ—(ਮੁਹਾ.) ਹਾਠਾਂ ਬੰਨ੍ਹ ਕੇ ਆਉਣਾ

ਹਾਂਡ—(ਇ.) ਹਾਂਢ

—ਹਾਂਡ ਕਰਨੀ—(ਮੁਹਾ.) ਹਾਂਢ ਕਰਨੀ

ਹਾਂਡੀ—(ਪੁ.) ਹਾਂਢੀ

ਹਾਡੀ ਦੁਸ਼ਮਣ—(ਪੁ.) ਹੱਡੀ ਦੁਸ਼ਮਣ

ਹਾਣਤ—(ਇ.) ਨਮੋਸ਼ੀ, ਬਦਨਾਮੀ, ਬੇਇਜ਼ਤੀ

ਹਾਪੋ ਧਾਪਣੀ—(ਇ.) ਆਪਾਧਾਪੀ

ਹਾਰ—(ਅਵ.) ਆਰ, ਵਰਗਾ

'ਸੂਰਜ ਹਾਰ ਹਮੇਸ਼ਾ ਕਰਨੀ, ਨਿੱਤ ਦਿਹਾਂ ਜ਼ਰ ਬਖ਼ਸ਼ੀ' (ਸੈਫ਼ੁਲ)

ਹਾਵਜ਼—(ਪੁ.) ਹਾਫ਼ਜ਼

ਹਾੜ—(ਪੁ.) ਹੜ (ਲਾ. ਕ੍ਰਿ. ਆਵਣਾ)

ਹਾੜ—(ਇ.) ਜਾੜ੍ਹ

—ਅਕਲ ਹਾੜ - (ਇ.) ਅਕਲ ਜਾੜ੍ਹ

ਹਾੜ੍ਹੀ—(ਇ.) ਖ਼ੁਰਮਾਨੀ ਵਰਗਾ ਇੱਕ ਫਲ

ਹਿਆਂ—(ਪੁ.) ਹਾਂ (ਲਾ. ਕ੍ਰਿ. ਲਹਿਣਾ, ਚੜ੍ਹਨਾ)

ਹਿੱਸ—(ਵਿ.) ਇਸ

—ਹਿੱਸ ਨਾ—(ਕ੍ਰਿ. ਪੜ.) ਇਸੇ ਦਾ

—ਹਿੱਸੇ ਕੀ / —ਹਿਸੈ ਕੀ—(ਪੜ.) ਇਸੇ ਦੀ

ਹਿੱਸਣਾ—(ਕ੍ਰਿ. ਅਕ.) ਬੁਝਣਾ (ਅੱਗ ਜਾਂ ਦੀਵੇ ਆਦਿ ਦਾ)

ਹਿਸਣਾ ਭੁਸਣਾ—(ਕ੍ਰਿ. ਅਕ.) ੧. ਬੁਝ ਜਾਣਾ (ਅਗ ਤੇ ਪਈ ਵਸਤੂ ਦਾ) ੨. ਕੁਮਲਾਉਣਾ (ਚਿਹਰੇ ਦਾ) ੩. ਸੁਕੜਨਾ, ਘਟ ਜਾਣਾ

ਹਿਸਨਾ—(ਪੜ.) ਇਸ ਨਾ

ਹਿਸਾਂ—(ਪੜ.) ਇਸਾਂ

ਹਿਸਾਂਹ—(ਪੜ.) ਇਸਾਂਹ

ਹਿਹ—(ਵਿ.) ਇਹ

ਹਿੱਕ—(ਵਿ.) ਇਕ

—ਹਿੱਕ ਪ੍ਰੁੱਤ—(ਵਿ.) ਇਕ ਪਾਸੇ ਭਾਰ ਪਕੀ ਹੋਈ (ਰੋਟੀ)

—ਹਿੱਕ ਪ੍ਰੁੱਤਾ—(ਵਿ.) ਮੂਰਖ

—ਹਿੱਕ ਪ੍ਰੁੱਤੀ ਹੋਈ(ਰੋਟੀ)—(ਇ.)ਇਕੋ ਪਾਸੇ ਪਰਤੀ ਰੋਟੀ

—ਹਿਕ ਵਾਸਾ—(ਵਿ.) ਇਕ ਪਾਸਾ

—ਹਿੱਕ ਲੱਤ ਇੱਥੇ ਇਕ ਲੱਤ ਉਥੇ ਹੋਣੀ—(ਮੁਹਾ.)ਇਕ ਲਤ ਏਥੇ ਤੇ ਦੂਜੀ ਓਥੇ ਹੋਣਾ

—ਹਿਕ ਟਾਹਲੀਉਂ ਲਹਿਣਾ ਦੂਜੀ ਟਾਹਲੀ ਚੜ੍ਹਨਾ—(ਮੁਹਾ.)ਇਕ ਜ਼ਿੱਦ ਛੱਡ ਕੇ ਦੂਜੀ ਜ਼ਿੱਦ ਫੜ ਲੈਣੀ

ਹਿਕਸ—(ਵਿ.) ਇਕਸ

ਹਿਕਸਾਰ—(ਵਿ.) ਇਕਸਾਰ

ਹਿਕਸਾਹਰਾ—(ਵਿ.) ਇਕਸਾਹਰਾ

ਹਿਕਸੇ—(ਵਿ.) ਇਕਸੇ

ਹਿੱਕਣ—(ਕ੍ਰਿ. ਵਿ.) ਇੱਕਣ

ਹਿਕਣਾਂ—(ਕ੍ਰਿ. ਵਿ.) ਇਕਣ

ਹਿਕਲ੍ਹਸਰ—(ਵਿ.) ਕਲ੍ਹੱਸਰ

ਹਿੱਕਾ—(ਵਿ.) ਇੱਕੋ

ਹਿੱਕਾ ਹਿੱਕ—(ਵਿ.) ਇੱਕੋ ਇੱਕ

ਹਿੱਕਾ ਕਿਝ—(ਵਿ.) ਇਕੋ ਜੇਹੀ

ਹਿੱਕਾ ਚੁਪ ਸੌ ਸੁੱਖ—(ਅਖੌ.) ਇੱਕ ਚੁਪ ਸੌ ਸੁਖ

ਹਿੱਕੇ - (ਵਿ.) ਇੱਕੇ

—ਹਿੱਕੇ ਹਿੱਕ—(ਵਿ.) ਇੱਕੋ ਇੱਕ

ਹਿੱਕੇ—(ਅਵ.) ਯਾ, ਇੱਕੇ

'ਹਿੱਕੇ ਤਾਂ ਮਰਦਾ ਖੋਲੇ ਨਾ ਹਿੱਕੇ ਖੱਫਣ ਪਾੜੇ'

ਹਿੱਕੈ—(ਵਿ.) ਇੱਕੋ

—ਹਿੱਕੈ ਹਿੱਕ—(ਵਿ.) ਇੱਕੋ ਇੱਕ
ਹਿੱਕੋ—(ਵਿ.) ਇੱਕੋ
ਹਿੱਕੋੜੱਕੀ—(ਕ੍ਰਿ. ਵਿ.) ਇੱਕੋੜਿਕੀ
ਹਿੱਖੀ—(ਇ.) ਆਸ (ਲਾ. ਕ੍ਰਿ. ਕਰਨੀ, ਲਹਿਣੀ, ਰੱਖਣੀ)
ਹਿੱਖੀ ਕਰਨੀ—(ਮੁਹਾ.) ਆਸ ਕਰਨੀ
ਹਿੰਗਸਾਹਰਾ—(ਵਿ.) ਇਕਸਾਰਾ
ਹਿੱਚਰ—(ਕ੍ਰਿ. ਵਿ.) ਇੱਚਰ
ਹਿੱਚਰਾਂ—(ਕ੍ਰਿ. ਵਿ.) ਇੱਚਰਾਂ
ਹਿੰਜ—(ਕ੍ਰਿ. ਵਿ.) ਇੰਜ
ਹਿੰਜੇ—(ਕ੍ਰਿ. ਵਿ.) ਇੰਜੇ
ਹਿਠਾੜ—(ਪੁ.) ਹੇਠਲਾ ਪਾਸਾ
ਹਿਠਾੜੂ—(ਵਿ.) ਹੇਠਲੇ ਪਾਸੇ ਦਾ
ਹਿਣਕਾਰ—(ਇ.) ਹਿਣਕ

ਹਿੱਥੇ / ਹਿੱਥੈ } (ਕ੍ਰਿ. ਵਿ.) ਇੱਥੇ

ਹਿੰਦ ਚਿੰਦ—(ਇ.) ਫ਼ਿਕਰ ਚਿੰਤਾ
ਹਿੰਦਿਆ ਚਿੰਦਿਆ—(ਇ.) ਹਿੰਦ ਚਿੰਦ
ਹਿੱਦੇ—(ਕ੍ਰਿ. ਵਿ.) ਇੱਦੇ
—ਹਿੱਦੇ ਕਿੱਦੇ—(ਕ੍ਰਿ. ਵਿ.) ਇੱਦੇ ਕਿੱਦੇ
ਹਿੱਧਰ—(ਕ੍ਰਿ. ਵਿ.) ਇਧਰ
ਹਿੰਨਣਾ—(ਕ੍ਰਿ. ਸਕ.) ਘਿੰਨਣਾ
ਹਿਰਸ—(ਇ.) ਚਾਹ, ਪਿਆਰ
'ਸਤੂ ਬਾਨੋ ਉਸ ਨਾਮ, ਮੇਰੇ ਤੇ, ਕਰਦੀ ਹਿਰਸ ਵਧੇਰੀ' (ਸੈਫ਼ੁਲ)
ਹਿਰਸੀ—(ਵਿ.) ਪਿਆਰ ਕਰਨ ਵਾਲਾ, ਮੋਹ ਕਰਨ ਵਾਲਾ
ਹਿਰਾਸਣਾ—(ਕ੍ਰਿ. ਅਕ.) ਹਰਾਸ ਜਾਣਾ
ਹਿਰਦੀ—(ਇ.) ਬੇਇਜ਼ਤੀ, ਨਮੋਸ਼ੀ, ਬਦਨਾਮੀ (ਲਾ. ਕ੍ਰਿ. ਹੋਣੀ, ਕਰਨੀ)
ਹਿਲ—(ਇ.) ਇੱਲ
ਹਿਲਤੁਰ—(ਇ.) ਹਿਲਤਰ
ਹਿੱਲੜ ਕੱਟਾ—(ਪੁ.) ਹੇਲੜ ਕੱਟਾ
ਹੀਖੀ—(ਇ.) ਹਿੱਖੀ

ਹੀ / ਹੀਹ } (ਪੜ.) ਇਹ

ਹੀਹਰ—(ਕ੍ਰਿ. ਵਿ.) ਇਧਰ, ਕੋਹਮਰੀ
ਹੀਹਾ—(ਵਿ.) ਏਹਾ
ਹੀਹਾਂ—(ਕ੍ਰਿ. ਵਿ.) ਹਿੰਥ
ਹੀਂਗਣਾ—(ਪੁ.) ਰੋਣਾ (ਲਾ. ਕ੍ਰਿ. ਛੁਹਣਾ, ਲਾਉਣਾ)
—ਸੁੱਕੇ ਤੇ ਹੀਂਗਣਾਂ—(ਮੁਹਾ.)ਬਿਨਾ ਕਿਸੇ ਕਾਰਨ ਰੋਈ ਜਾਣਾ
ਹੀਂਗੋਵਾੜਾ—(ਪੁ.) ਹੌਂਗਾ, ਘੀਂਗਾ
ਹੀਰਨ—(ਪੁ.) ਕੰਨਾਂ ਦਾ ਇੱਕ ਗਹਿਣਾ
ਹੀਰੀ (ਹੀਰੀਆਂ) ਦੇਣਾ—(ਇ.) ਛਿੱਬੀਆਂ ਦੇਣਾ, ਧੀਰੀਆਂ ਦੇਣਾ
ਹੀਲਾਂ ਦਲੀਲਾਂ 'ਚ ਨਾ ਹੋਣਾ—(ਮੁਹਾ.) ਚਿੱਤ ਚੇਤੇ ਨਾ ਹੋਣਾ
ਹੁਸ—(ਪੜ.) ਉਸ
—ਹੁਸ ਕੁਸ—(ਪੜ.) ਉਸ ਕੁਸ
—ਹੁਸ ਕੀ—(ਪੜ.) ਉਸ ਕੀ
—ਹੁਸ ਨਾ—(ਪੜ.) ਉਸ ਨਾ
ਹੁਸਾਂਹ—(ਪੜ.) ਉਸਾਂਹ

ਹੁਸਬਾ / ਹੁਸ਼ਬਾ / ਹੁਸ਼ੁਬ } (ਪੁ.) ਸੁਬੜਾ

ਹੁੱਸੜ—(ਪੁ.) ਪਸੀਨਾ, ਮੁੜ੍ਹਕਾ (ਲਾ. ਕ੍ਰਿ. ਆਉਣਾ)

ਹੁੱਸੇ ਆਂ / ਹੁੱਸੇ ਕੀ } (ਪੜ.) ਉਸੇ ਕ

ਹੁਸੈ ਆਂ / ਹੁਸੈ ਕੀ } (ਪੜ.) ਉਸੇ ਕੀ

ਹੁਕਲੀ—(ਇ.) ਉਬਾਕ
ਹੁੱਗਣਾ—(ਕ੍ਰਿ. ਅਕ.) ਉੱਘਣਾ
ਹੁਗਾਉਣਾ—(ਕ੍ਰਿ. ਸਕ.) ਉਗਾਉਣਾ
ਹੁੱਛੂ ਹੁੱਛੂ ਕਰਨਾ—(ਮੁਹਾ.) ਟਪੂੰ ਟਪੂੰ ਕਰਨਾ
ਹੁੱਟਰ ਢੋਣਾ—(ਮੁਹਾ.) ਹੁੱਟਰ ਕਰਨਾ, 'ਸੂਰਤ ਵੇਖ ਨਾ ਕਰਸੈਂ ਅਗੋਂ ਕੀ ਤੁਧ ਹੁੱਟਰ ਢੋਇਆ' (ਸੈਫ਼ੁਲ)
ਹੁੱਠ—(ਪੁ.) ਉੱਠ
ਹੁਠਣੀ—(ਇ.) ਉਠਣੀ
ਹੁਠਵਾਣ—(ਪੁ.) ਊਠਵਾਣ
ਹੁਣਾਂ—(ਪੜ.) ਹੁਰਾਂ
ਹੁਣੀ—(ਪੜ.) ਹੁਰੀਂ, ਹੋਰੀਂ

ਹੁੱਥੇ / ਹੁੱਥੈ } (ਕ੍ਰਿ. ਵਿ.) ਉਥੇ

ਹੁੱਥੂੰ / ਹੁੱਥੋਂ } ( . ਵਿ.) ਉਥੋਂ

ਹੂੰਦ—(ਇ.) ਹੁਝ
ਹੂੰਦ ਨੇੜੇ ਕਿ ਖ਼ੁਦਾ—(ਅਖੌ.) ਘਸੁੰਨ ਨੇੜੇ ਕਿ ਖ਼ੁਦਾ

ਹੁੰਦਣਾ—(ਕ੍ਰਿ. ਸਕ.) ਹਲੂਣਨਾ
ਹੁੰਦ-ਮਾਰ—(ਵਿ.) ਹੁੰਦਾਂ ਮਾਰਨ ਵਾਲਾ
ਹੁੰਦੜ ਹਾਰ—(ਵਿ.) ਹੁੰਦੜਹੇਲ
ਹੁੰਦਾ, ਹੁੰਦੇ—(ਕ੍ਰਿ. ਵਿ.) ਬਜਾਏ
ਹੁੰਦੇ ਨਾ—(ਕ੍ਰਿ. ਵਿ.) ਹਿੱਸੇ ਦਾ, ਦੀ ਥਾਂ
ਹੁੱਧਰ—(ਕ੍ਰਿ. ਵਿ.) ਉਧਰ
ਹੁੱਧਰ ਕੁਧਰ—(ਕ੍ਰਿ. ਵਿ.) ਹੁੱਦੇ ਕਿੱਦੇ, ਉੱਦੇ ਕਿੱਦੇ
ਹੁਧਰੂੰ—(ਕ੍ਰਿ. ਵਿ.) ਉਧਰੂੰ
ਹੁਧਰੋਂ—(ਕ੍ਰਿ. ਵਿ.) ਉਧਰੋਂ
ਹੁਨਾਂ—(ਪੜ.) ਉਨਾਂਹ
ਹੁਨਾਂ ਦਾ, ਹੁਨਾਂ ਨਾ—(ਪੜ.) ਉਨ੍ਹਾਂ ਦਾ
ਹੁੰਨਾਂਹ—(ਪੜ.) ਉਨਾਂਹ
ਹੁਫ, (ਪਸ਼ੋਰ)—(ਇ.) ਹੁੰਮ
ਹੁੰਬਲੀ—(ਇ.) ਹੰਭਲੀ
ਹੁੰਬਾਉ, ਹੁਮਾਊ, ਹੁਮਾਹੂ—(ਵਿ.) ਉਮਾਹੂ
ਹੁਰ, ਹੁਰੀ, ਹੁਰੀਂ—(ਪੜ.) ਹੋਰੀ
ਹੁੱਲਣਾ—(ਕ੍ਰਿ. ਅਕ.) ਹੁਗਣਾ
ਹੁੱਲਾ—(ਪੁ.) ਚੁਲ੍ਹਾ
ਹੁੱਲੀ—(ਇ.) ਛੋਟਾ ਹੁੱਲਾ
ਹੁੜਿਆਲ—(ਪੁ.) ਹੜਿਆਲ
ਹੂ—(ਪੜ.) ਉਹ
ਹੂੰ (ਸੀ) ਨਾ ਕਰੋ ਸਾਧੋ ਮਾਰਨੀ (ਮਰੇਨੀ) ਐ—(ਅਖੌ.) ਜਦੋਂ ਕੋਈ ਮਨੁੱਖ ਨਕਾਰੀ ਜਹੀ ਗੱਲੋਂ ਰੁਸ ਰੁਸ ਪਏ ਤੇ ਉਸ ਦੇ ਵਤੀਰੇ ਦੇ ਵਿਰੁਧ ਰੋਸ ਪਰਗਟ ਕਰਨਾ ਹੋਵੇ ਤਾਂ ਕਹਿੰਦੇ ਹਨ
ਹੂਚ—(ਇ) ੧. ਲੜਦਿਆਂ ਲੜਦਿਆਂ ਭੱਜਣ ਤੋਂ ਪਹਿਲਾਂ ਬਟੇਰੇ ਦੇ ਮੂਹੋਂ ਨਿਕਲੀ ਆਵਾਜ਼ ੨. ਭੱਜਾ ਹੋਇਆ ਬਟੇਰਾ
ਹੂਲਾ—(ਪੁ.) ਹੌਲਾ
ਹੇਹ—(ਪੜ.) ਇਹ
ਹੇਹਾ—(ਵਿ.) ਇਹਾ
ਹੇਧ—(ਪੁ.) ਹੇਜ, ਜ਼ਿੱਦ
—ਹੇਧ ਮਾਰਨਾ—(ਮੁਹਾ.) ਜ਼ਿੱਦ ਕਰਨੀ
ਹੇਧਲਾ—(ਵਿ.) ਹੇਜਲਾ
ਹੇਧਾ—(ਵਿ.) ਜ਼ਿੱਦੀ
ਹੇੜ੍ਹੀ—(ਇ.) ਫਾਟਕ (ਕਾਂਜੀ ਹੌਦ)
ਹੇੜ੍ਹੀ ਦੇਣਾ—(ਮੁਹਾ.) ਫਾਟਕ ਦੇ ਦੇਣੀ
ਹੈਸ—(ਕ੍ਰਿ.) ਹੈ ਸੂ
ਹੈਡਾ—(ਵਿ.) ਐਡਾ
ਹੋਹ—(ਵਿ.) ਉਹ
ਹੋਂਗਾਨਣਾ—(ਕਿ. ਅਕ.) ਹਵਾਂਕਣਾ
ਹੋਠੀ—(ਵਿ. ਪੁ.) ਓਠੀ
ਹੋਣੀ—(ਪੜ.) ਹੋਰੀ
ਹੋਦਰੇ—(ਕ੍ਰਿ. ਵਿ.) ਹੋਰਦਰੇ
ਹੋਰਸ—(ਵਿ.) ਹੋਰ
ਹੋਰੀ—(ਵਿ.) ਹੋਰ
ਹੌਧਰ—(ਕ੍ਰਿ. ਵਿ.) ਉੱਧਰ

## ਕ

ਕਉੜ—(ਇ.) ਕੌੜ
ਕਈਂ—(ਇ.) ੧. ਕਈ ੨. ਕਾਈ
ਕਸ—(ਪੁ.) ੧. ਬਰਸਾਤੀ ਨਾਲਾ ੨. ਰੇਤਲਾ ਥਾਂ ੩. ਸੁਆਂ ਦਾ ਖੁਸ਼ਕ ਹਿੱਸਾ
ਕਸਕਾਸ—(ਇ.) ਖਸ਼ਖਾਸ਼
ਕਸ਼ਬੋ—(ਇ.) ਖੁਸ਼ਬੋ
ਕਸਮ ਚਾਣੀ—(ਮੁਹਾ.) ਕਸਮ ਚੁੱਕਣਾ
ਕਸ਼ਾਲਾ—(ਪੁ.) ਕਸਾਲਾ
ਕੱਸੀ—(ਇ.) ਛੋਟਾ ਕੱਸ
—ਕੱਸੀ ਬਾਹੁਣਾ—(ਮੁਹਾ.) ਜੰਗਲ ਜਾਣਾ
—ਕੱਸੀ ਵੰਜਣਾ—(ਮੁਹਾ.) ਕੱਸੀ ਬਹੁਣਾ
ਕਹਾਰੀ—(ਇ.) ਕਹਿਰ 'ਸਿਰ ਤੇਰੇ ਪਰ ਐਡ ਕਹਾਰੀ, ਦਿਸੇ ਇਹ ਤੱਕ ਮਰਦਾ' (ਸੈਫੁਲ)
ਕਹਿ—(ਪੜ.) ਕੀ
ਕਹਿੰ—(ਪੜ.) ਕਿਸ, ਕੀਹਨੇ
ਕਹਿੰਡਾ—(ਪੜ.) ਕਿਸ ਦਾ
ਕਹਿਣ—(ਇ.) ਛਪਾਕੀ
ਕਹਿਰ ਅਸ਼ਨਾ (ਅੱਛਣਾ)—(ਮੁਹਾ.) ਕਹਿਰ ਚੜ੍ਹਨਾ
ਕਹਿਰ ਹੋਈ ਗਸ਼ਨਾ (ਗੱਛਣਾ)—(ਮੁਹਾ.) ਕਹਿਰ ਹੋ ਜਾਣਾ

ਕਹਿਰਾਂ ਹਸ਼ਰਾਂ ਨਾ
ਕਹਿਰਾਂ ਜ਼ਹਿਰਾਂ ਨਾ } (ਵਿ.) ਕਹਿਰ ਦਾ

ਕਹੀਂ ਅੱਤੇ ਖਾਹੜੇ ਲੱਗਣਾ—(ਮੁਹਾ.) ਕਿਸੇ ਥੰਨੇ ਲੱਗਣਾ

ਕਹੂ—(ਪੁ.) ਕਊ

ਕਹੂਟਾ—(ਪੁ.) ਜ਼ਿਲ੍ਹਾ ਰਾਵਲਪਿੰਡੀ ਦੀ ਇੱਕ ਤਸੀਲ

ਕੱਕੀ ਪਿਹਲੀ—(ਇ.) ਕੱਕੀ ਕੀੜੀ

ਕੌਕਹ—(ਪੁ.) ਇੱਕ ਪਹਾੜੀ ਮੇਵਾ

ਕਕੋੜਾ—(ਪੁ.) ਕਰੇਲਾ (ਜੰਗਲੀ)

ਕੱਖ ਰਹੀ ਜਾਣੇ—(ਮੁਹਾ.) ਇੱਜ਼ਤ ਰਹਿ ਜਾਣੀ

ਕੱਖ ਰੱਖਣੇ
ਕੱਖ ਰੱਖੀ ਲੈਣੇ } (ਮੁਹਾ.) ਇੱਜ਼ਤ ਰੱਖਣੀ

ਕੱਘਾ—(ਪੁ.) ਕੰਘਾ

ਕੰਘਾ ਹੋਈ (ਗਸ਼ਣਾ) ਗੱਛਣਾ
ਕੱਘਾ ਹੋਈ ਵੰਞਣਾ } (ਮੁਹਾ.) ਕੰਘਾ ਹੋ ਜਾਣਾ

ਕੱਘਾ ਕਰੀ ਛੋੜਨਾ—(ਮੁਹਾ.) ਕੰਘਾ ਕਰ ਛੱਡਣਾ

ਕੱਘਾ ਕਰੀ ਜਾਣਾ
ਕੰਘਾ ਕਰੀ ਜਾਣਾ } (ਮੁਹਾ.) ਕੰਘਾ ਕਰ ਜਾਣਾ

ਕੱਚਰ—(ਇ.) ਖੱਚਰ

ਕੱਚਰਪੁਣਾ—(ਪੁ.) ਖੱਚਰਪੁਣਾ

ਕੱਚਰ-ਪਾਤਰੀ—(ਇ.) ਖੱਚਰ ਪਾਤਰੀ

ਕੱਚਰ-ਪਾਤਰੀਆ—(ਪੁ.) ਖੱਚਰ ਪਾਤਰੀਆ

ਕਚਰੋਟਾ—(ਪੁ.) ਖਚਰੋਟਾ

ਕੱਚਾ ਕਝਾਹ
ਕੱਚਾ ਘਚਾਹ } (ਵਿ.) ਕੱਚਾ ਕਚਾਂਦ

ਕੰਚਾ—(ਪੁ.) ਬੰਟਾ

ਕੱਚੀ—(ਇ.) ਅੱਧੀ ਪੜੋਪੀ

ਕਚੌੜੀ—(ਇ.) ਕਚੌਰੀ

ਕਛਲਾੜੀ—(ਇ.) ਕਛਰਾਲੀ

ਕਛੋਪੜਾ—(ਪੁ.) ਕੱਛੂ ਕੁੰਮ੍ਹਾ

ਕੰਜਰੀ—(ਇ.) ਤਿਤਲੀ

ਕੰਜਰੀ-ਠੱਪਾ—(ਪੁ.) ਇਕ ਪਰਕਾਰ ਦਾ ਚਾਂਦੀ ਦਾ ਚੂੜਾ

ਕਜੋੜੀ—(ਇ.) ਕਜੋੜ

ਕਟਕਾਂ ਨਾ—(ਵਿ.) ਗ਼ਜ਼ਬ ਦਾ

ਕਟਵੀ—(ਇ.) ਕੁੰਨੀ

ਕੱਠਾ—(ਪੁ) ਪਹਾੜੀ ਨਾਲਾ

ਕਠਾੜ—(ਪੁ.) ਕਾਠ ਦਾ ਭੜੋਲਾ

ਕੰਡ ਦਈ ਗੱਛਣਾ—(ਮੁਹਾ.) ਕੰਡ ਦੇ ਜਾਣਾ

ਕੰਡ ਦੇ ਵੰਜਣਾ—(ਮੁਹਾ.) ਪਿੱਠ ਦੇ ਜਾਣਾ

ਕੰਡ ਵਲਾਈ ਗੱਛਣਾ (ਮੁਹਾ.) ਕੰਡ ਦੇ ਜਾਣਾ

ਕੰਡੀ ਹੋਣਾ—(ਮੁਹਾ.) ਕੰਡ ਪਿੱਛੇ ਹੋਣਾ

ਕੰਡੀਤਾ (ਕ੍ਰਿ. ਵਿ.) ਕੰਡ ਦੇ ਕੇ

ਕੰਡੀ ਤੇ ਹੱਥ ਫੇਰਨਾ—(ਮੁਹਾ.) ਪਿਆਰ ਦੇਣਾ

ਕੰਡੀ ਤੇ ਹੋਣਾ—(ਮੁਹਾ.) ਕੰਡੀ ਹੋਣਾ

ਕੰਡੀ ਭਾਰ—(ਕ੍ਰਿ. ਵਿ.) ਕੰਡ ਪਰਨੇ

ਕੰਢਲੀ ਪਾਣੀ—(ਮੁਹਾ.) ਮੂੰਹ ਲਗਾਮ ਦੇਣੀ

ਕੰਢੀ—(ਇ.) ਕੰਢਲੀ

—ਕੰਢੀ ਲਾਹਣੀ—(ਮੁਹਾ.) ਕੰਠੀ ਲਾਹੁਣਾ

ਕਣਾ—(ਪੁ.) ਨਾੜਾ

ਕਤੁਰਾ—(ਵਿ.) ਕਸੂਤਾ, ਕੁਹੱਥੜਾ

'ਕੱਤਰੀ—(ਵਿ.) ਇਕੱਤੀ

'ਕਤਰੀਆਂ—(ਵਿ.) ਇਕੱਤੀਆਂ

ਕਤਲੰਮਾ—(ਪੁ.) ਵੱਡੀ ਮੱਠੀ

ਕਤਾਵਣੀ—(ਇ.) ਕਤਾਈ

ਕੱਤੀ—(ਇ.) ਬਲੋਰ ਨੂੰ ਖੁੱਥੀ ਵਿਚ ਪਾਉਣ ਦੀ ਇਕ ਵਿਉਂਤ

—ਪਿੱਲਾ ਕੱਤੀ—(ਇ.) ਕੱਤੀ (ਲਾ. ਕ੍ਰਿ. ਕਢਣੀ)

ਕਥਾਈਉਂ—(ਕ੍ਰਿ. ਵਿ.) ਕਿਥਾਂਈਉਂ

ਕੱਥੀ—(ਇ.) ਹਰਮਲ ਵਰਗਾ ਇਕ ਘਾਹ

ਕੱਦਣ—(ਕ੍ਰਿ. ਵਿ.) ਕਦੋਂ

ਕਦਮ ਕਰਨਾ—(ਮੁਹਾ.) ਛੇਤੀ ਛੇਤੀ ਤੁਰਨਾ, ਪੈਰ ਪੁੱਟਣਾ

ਕਦਮੀਂ—(ਕ੍ਰਿ. ਵਿ.) ਕਦਮਾਂ ਤੇ; ਪੈਦਲ

ਕਦੂਰ—(ਇ.) ਕਦਰ

ਕਦੂੰ—(ਕ੍ਰਿ. ਵਿ.) ਕਦੋਂ

ਕੱਦੂੰ—(ਪੁ.) ਕੱਦੂ

ਕੰਦੂਰੀ—(ਇ.) ਰੋਟੀਆਂ ਲਈ ਛਾਪੇਦਾਰ ਪੋਣਾ

ਕੱਦੇ ਉੱਪਰ ਲੱਦ—(ਅਖੋ.) ਵਿਤ ਮੁਤਾਬਿਕ ਭਾਰ ਚੁਕਣ ਜਾਂ ਖ਼ਰਚ ਕਰਨ ਦੀ ਪਰੇਰਨਾ ਕਰਦਿਆਂ ਕਹਿੰਦੇ ਹਨ

ਕਦੇ (ਕਦੀ-ਕਦੈ) ਚਾਚੇ ਨੀਆਂ
ਕਦੇ ਬਾਬੇ ਨੀਆਂ } (ਅਖੋ.) ਕਦੇ ਚਾਚੇ ਦੀਆਂ, ਕਦੇ ਬਾਬੇ ਦੀਆਂ

ਕਦੇ ਤੈਂਢੀਆਂ, ਕਦੇ ਮੈਂਢੀਆਂ—(ਅਖੋ.) ਕਦੇ ਤੇਰੀਆਂ ਕਦੇ ਮੇਰੀਆਂ

ਕਦੈ ਤੈਂਢੀਆਂ ਕਦੈ ਮੈਂਢੀਆਂ
ਕਦੈ ਤੁਹਾੜੀਆਂ ਤੈ ਕਦੈ ਮ੍ਹਾੜੀਆਂ } (ਅਖੋ.) ਕਦੇ ਤੇਰੀਆਂ ਕਦੇ ਮੇਰੀਆਂ

ਕਦੌਂਕਣਾ—(ਕ੍ਰਿ. ਵਿ.) ਕਦੋਂ ਦਾ
ਕਦੌਂਕਾ—(ਕ੍ਰਿ. ਵਿ.) ਕਦੋਂ ਦਾ
ਕੱਧ—(ਇ.) ਕੰਧ
ਕੱਧ (ਕੰਧੀ) ਉਹਲੇ ਕੰਧਾਰ ਉਹਲੇ—(ਅਖੌ.) ਅੱਖ ਉਹਲੇ, ਪਹਾੜ ਉਹਲੇ
ਕੱਧੀ—(ਇ.) ਕੰਧੀ
ਕੱਧੀ ਨੀ ਦੌੜ—(ਇ.) ਕੰਧੇ ਦੀ ਦੌੜ
ਕੱਧੇ ਨੀ ਕੱਧ ਹੋਈ ਜਾਣਾ—(ਮੁਹਾ.) ਹਿਲਣੋ ਜੁਲਣੋ ਰਹਿ ਜਾਣਾ
ਕੱਧੇ ਨੀ ਦੌੜ—(ਇ.) ਬਹੁਤ ਹੀ ਸੀਮਤ ਵਸੀਲਾ
ਕੱਧੇ ਪਿੱਛੇ ਕੰਧਾਰ—(ਅਖੌ.) ਕੰਧ ਪਿੱਛੇ ਕੰਧਾਰ, ਕੰਧ ਉਹਲੇ ਕੰਧਾਰ
ਕੰਨ ਸੱਟੀ ਛੋੜਨਾ—(ਮੁਹਾ.) ਰੋਹਬ ਹੇਠ ਆ ਜਾਣਾ
ਕਨਸਲਵਾਰ
ਕਨਸਵਾਰ } (ਇ.) ਕਨਖਜੂਰਾ
ਕਨ ਕੱਪ ਬਿਗੜੀ ਲਾ—(ਅਖੌ.) ਜਦੋਂ ਕੋਈ ਆਪਣੀ ਗ਼ਲਤੀ ਜਾਂ ਕਮਜ਼ੋਰੀ ਦਾ ਬੁਰੀ ਤਰਾਂ ਅਹਿਸਾਸ ਕਰੇ ਤਾਂ ਕਹਿੰਦੇ ਹਨ
ਕੰਨ ਕੱਪਾ—(ਵਿ.) ਕੰਨ-ਕਟਾ
ਕੰਨ ਕਾਲੇ ਹੋਈ ਜਾਣੇ—(ਮੁਹਾ.) ਬਦਨਾਮੀ ਹੋਣਾ
ਕੰਨ-ਕੁਰਨ
ਕੰਨ ਕੁਰੂਲ } (ਇ.) ਕੰਨਖਜੂਰਾ
ਕੰਨ ਘੁੱਤ
ਕੰਨ ਘੁਰਲ } (ਇ.) ਕੰਨਖਜੂਰਾ
ਕੰਨ ਛਿੱਕਣੇ—(ਮੁਹਾ.) ਕੰਨ ਖਿੱਚਣੇ
ਕੰਨ-ਤ੍ਰੁੱਡੇ—(ਪੁ. ਬ. ਵ.) ਕੰਨ-ਪੇੜੇ
ਕੰਨਤੜੇ—(ਪੁ.) ਕੰਨ-ਪੇੜੇ
ਕੰਨ ਪਲੇਟੀ ਘਿੰਨਣੇ—(ਮੁਹਾ.) ਕੰਨ ਵਲ੍ਹੇਟ ਕੇ ਚਲੇ ਜਾਣਾ
ਕੰਨ ਪਿਹਲੇ
ਕੰਨ ਪੇਹਲੇ } (ਪੁ.) ਕੰਨ-ਪੇੜੇ
ਕੰਨ ਭਲੇਟੀ ਘਿੰਨਣੇ—(ਮੁਹਾ.) ਕੰਨ ਪਲੇਟੀ ਘਿੰਨਣੇ
ਕੰਨਾਂ ਘੋੜਾ ਕੁੱਰ
ਕੰਨਾਂ ਘੋੜੇ ਕੁੱਰ } (ਪੁ.) ਕੰਨਾ ਮੁੰਨਾ ਕੁਰੱਰ
ਕੰਨਾਂ 'ਚ ਮਾਰੀ ਛੋਡਣੀ—(ਮੁਹਾ.) ਕੰਨਾਂ ਰੋੜੇ ਮਾਰ ਛੱਡਣਾ
ਕੰਨਾਂ ਤੋੜੀ ਹੋਣਾ—(ਮੁਹਾ.) ਮੂੰਹ ਫੱਟ ਹੋਣਾ, ਬਹੁਤ ਚਲਾਕ ਹੋਣਾ
ਕੰਨਾਂ ਨਾ ਕੱਚਾ—(ਵਿ. ਪੁ.) ਕੰਨ ਦਾ ਕੱਚਾ

ਕੰਨਾਂ ਨੇ ਕੀੜੇ ਖਾਈ ਗਸ਼ਣਾ—(ਮੁਹਾ.) ਕੰਨਾਂ ਦੇ ਕੀੜੇ ਕੱਢ ਖਾਣਾ
ਕਨਾਵੇਦ—(ਇ.) ਕਨਾਵੇਜ਼
ਕੰਨੀ-ਕੱਟ—(ਵਿ.) (ਉਹ ਕਪੜਾ, ਜਿਸ ਦੇ ਕਿਨਾਰੇ ਜਾਂ ਕੰਨੀ ਵਿੱਚੋਂ ਧਾਗੇ ਨਿਕਲਦੇ ਹੋਣ ਜਾਂ ਕੰਨੀ ਟੱਟੀ ਹੋਵੇ
ਕੰਨੀ ਕਨਾਰੇ
ਕੰਨੀ ਕਨੌਰਨੈ } (ਕ੍ਰਿ. ਵਿ.) ਇਕ ਪਾਸੇ, ਲਾਂਭੇ
ਕੰਨੈ ਨਾ ਕੱਚਾ—(ਵਿ. ਪੁ.) ਕੰਨਾਂ ਦਾ ਕੱਚਾ
ਕਨੂਲੀ—(ਇ.) ਕਨੂਣੀ
ਕੰਨੇ 'ਚ ਬਾਹਣਾ—(ਮੁਹਾ.) ਸਹਿਜੇ ਹੀ ਸੁਣਾਉਣਾ
ਕਨੌਲਾ—(ਪੁ.) ਮਧਾਣੀ
ਕਨੌੜਾ—(ਪੁ.) ਨੱਕ ਦੀ ਜੀਜੀ
ਕੱਪ—(ਇ.) ਗੋਈ ਹੋਈ ਮਿੱਟੀ ਦੀ ਘਾਣੀ ਨੂੰ ਕਹੀ ਨਾਲ ਉਥਲ ਪਥਲ ਕਰਨ ਦਾ ਭਾਵ (ਲਾ. ਕ੍ਰਿ. ਦੇਣੀ)
ਕੱਪ ਧਰਨੀ—(ਮੁਹਾ.) ਲੁੱਟ ਮਚਾਉਣਾ
ਕੱਪਣਾ—(ਕ੍ਰਿ. ਸਕ.) ਕੱਟਣਾ
ਕੱਪੜ ਕਾਠ—(ਪੁ.) ਕਫ਼ਨ ਕਾਠ
ਕਪੜਾ ਬਿਗੜੀ (ਬਿਗਲੀ)—(ਇ.) ਕਪੜਾ ਲੱਤਾ
ਕਪਾਈ—(ਇ.) ਕਟਾਈ
ਕੱਪੀ ਉਂਗਲੀ ਤੇ ਨਾ ਮੂਤਰਨਾ—(ਮੁਹਾ.) ਵੱਢੀ ਉਂਗਲੀ ਤੇ ਨਾ ਮੂਤਨਾ
ਕੱਪੀ ਕੱਪੀ ਖਾਣਾ—(ਮੁਹਾ.) ਵੱਢ ਵੱਢ ਖਾਣਾ
ਕੱਪੀ ਕੇ (ਕੈ) ਧਰੀ ਛੋਡਣਾ—(ਮੁਹਾ.) ਬੁਰੀ ਤਰ੍ਹਾਂ ਠੱਗ ਲੈਣਾ
ਕੱਪੀ ਜਾਣਾ—(ਮੁਹਾ.) ਛਿੱਲ ਲਾਹੀ ਜਾਣਾ
ਕੱਪੀ ਮਰਨਾ—(ਮੁਹਾ.) ਲੜ ਮਰਨਾ
ਕੱਪੀ ਲੈਣਾ—(ਮੁਹਾ.) ਛਿੱਲ ਲਾਹੁਣਾ
ਕੱਪੂੰ ਖਾਊਂ ਕਰਨਾ
ਕੱਪੂੰ ਟੱਕੂੰ ਕਰਨਾ } (ਮੁਹਾ.) ਵੱਢੂ ਵੱਢੂ ਕਰਨਾ
ਕਫ਼ਨੀਣਾ
ਕਫ਼ਨੀਰਨਾ } (ਕ੍ਰਿ. ਅਕ.) ਕਫ਼ਨ ਵਿਚ ਲਪੇਟਿਆ ਜਾਣਾ
ਕੱਬ—(ਵਿ.) ਕੱਬਾ
ਕਬੈਹਤ—(ਇ.) ਕਬਾਹਤ
ਕੰਮ ਖਲੋਈ ਗੱਛਣਾ—(ਮੁਹਾ.) ਕੰਮ ਖੜ੍ਹਾ ਹੋ ਜਾਣਾ
ਕੰਮ ਚਾਣਾ—(ਮੁਹਾ.) ਕੰਮ ਚੁਕਣਾ
ਕੰਮ ਛਿੱਕ ਕੱਢਣਾ
ਕੰਮ ਛਿੱਕੀ ਕੱਢਣਾ
ਕੰਮ ਛਿੱਕ ਖੜਨਾ
ਕੰਮ ਛਿੱਕੀ ਖੜਨਾ } (ਮੁਹਾ.) ਕੰਮ ਖਿੱਚ ਕਢਣ।

ਕੰਮ ਨਾ ਕੰਮੋਂ ਵਿਹਲਾ—(ਅਖੋ.) ਜਦੋਂ ਕੋਈ ਬੰਦਾ ਨਿਕੰਮੇ ਕੰਮ ਹੀ ਕਰ ਰਿਹਾ ਹੋਵੇ ਤਾਂ ਕਹਿੰਦੇ ਹਨ
ਕੰਮ ਮੁਕਾਈ ਕੱਢਣਾ—(ਮੁਹਾ.) ਕੰਮ ਮੁਕਾ ਕੱਢਣਾ
ਕੰਮ ਰਿੜ੍ਹੀ ਪੈਣਾ—(ਮੁਹਾ.) ਕੰਮ ਰਿੜ੍ਹ ਪੈਣਾ
ਕੰਮਣਾ—(ਕ੍ਰਿ. ਅਕ.) ਕੰਬਣਾ
ਕਮੱਕਲ—(ਵਿ.) ਮੂਰਖ
ਕਮੱਕਲਪੁਣਾ—(ਪੁ.) ਮੂਰਖਤਾ
ਕਮਕੱਲੀ—(ਇ.) ਮੂਰਖਤਾ
ਕਮਣਿਆਣੀ—(ਇ.) ਕਮੀਨਣੀ
ਕਮਨਿਆਲ—(ਪੁ.) ਕੰਬਣੀ
ਕਮਲੱਤ, ਕਮਲਿਅਤ—(ਪੁ.) ਕਮਲਪੁਣਾ
ਕਮਾਈਦਾਰ—(ਵਿ.) ਕਮਾਊ
ਕਮਾਈਦਾਰੀ—(ਇ.) ਕਮਾਊ ਹੋਣ ਦਾ ਭਾਵ
ਕਮਾਰਾ—(ਵਿ.) ਕੁਆਰਾ
ਕੰਮੀ ਕਾਂ—(ਪੁ.) ਕੰਮੀ ਕਮੀਨ
ਕੰਮੇ ਤੇ ਖਲ੍ਹੋ ਵੰਞਣਾ—(ਮੁਹਾ.) ਕੰਮ ਤੇ ਲੱਗ ਜਾਣਾ
ਕੰਮੇ 'ਚ ਲਨ੍ਹਮ (ਲੜੰਮ) ਬਾਹੀ ਦੇਣਾ—(ਮੁਹਾ.) ਕੰਮ ਵਿਚ ਝੜੰਮ ਪਾ ਦੇਣਾ
ਕਰ ਘਿੰਨਣਾ—(ਮੁਹਾ.) ਕਰ ਲੈਣਾ
ਕਰ ਪਰੇ ਕੀ, ਆਵੀ ਘਰੇ ਕੀ—(ਅਖੋ.) ਕਰ ਪਰਾਈਆਂ, ਆਵੀ ਜਾਈਆਂ
ਕਰਕ-ਨਾਥ—(ਪੁ.) ਕਾਲੇ ਰੰਗ ਦਾ ਕੁੱਕੜ
ਕਰਗ—(ਇ.) ਕਰਘ
ਕਰੰਗ—(ਪੁ.) ਪੋਠੋਹਾਰ ਦਾ ਇਕ ਨਾਲਾ
ਕਰਘ—(ਇ.) ਤਣਾਂ
ਕਰਜੀ—(ਕ੍ਰਿ. ਵਿ.) ਉਧਾਰ ਤੇ
ਕਰੱਟਾ—(ਪੁ.) ਸਿਆਪਾ, ਪਿੱਟਣਾ
ਕਟੱਟਾ ਕਰਨਾ—(ਮੁਹਾ.) ਮਰਜ਼ੀ ਵਿਰੁਧ ਕੰਮ ਕਰਨਾ
ਕਰਨੀ—(ਇ.) ਅਹਿਸਾਨ (ਲਾ. ਕ੍ਰਿ. ਚਾੜ੍ਹਨਾ)
ਕਰੁਲ—(ਇ.) ਚੀਸ ਕਰਕੇ ਨਿਕਲੀ ਚੀਕ (ਲਾ. ਕ੍ਰਿ. ਮਾਰਨੀ)
ਕਰਲੁੱਦ—(ਪੁ.) ਕੁਰਲਾਟ (ਲਾ. ਕ੍ਰਿ. ਪਾਣਾ)
ਕਰਾਇਤਾ ਚਰਾਇਤਾ—(ਪੁ.) ਇਕ ਖ਼ੂਨ ਮੁਸੱਫ਼ਾ ਬੂਟੀ
ਕਰਾਂਚੀ—(ਇ.) ਇਕ ਹਲਕਾ ਜਿਹਾ ਗੱਡਾ ਜਿਸ ਨੂੰ ਬਲਦ ਖਿਚਦੇ ਹਨ
ਕਰਾਂਢਾ—(ਪੁ.) ਉਹ ਥਾਂ ਜਿਥੇ ਬਹੁਤ ਸਾਰੇ ਕਿੱਕਰ ਉੱਗੇ ਹੋਏ ਹੋਣ

ਕਰੀ ਘਿੰਨਣਾ, ਕਰੀ ਲੈਣਾ—(ਮੁਹਾ.) ਕਰ ਲੈਣਾ
ਕਰੀਚਣੀ, ਕਰੀਚਣੀਆਂ (ਬ.ਵ.)—(ਇ.) ਚਾਂਦੀ ਦੇ ਛੱਲੇ ਜੋ ਵਿਆਹ ਜਾ ਕੇ ਲਾੜੇ ਸਾਲੀਆਂ ਨੂੰ ਦੇਂਦੇ ਹਨ; ਕੜੀਚਣੀਆਂ
ਕਰੀਰ—(ਇ.) ਕਿਰਕ
ਕਰੁੰਡ ਮਰੁੰਡ ਹੋਣਾ, ਕਰੁੰਞੂ ਹੋਣਾ, ਕਰੁੰਞੂ ਮੁਰੁੰਞੂ ਹੋਣਾ—(ਮੁਹਾ.) ਪਾਲੇ ਨਾਲ ਠਰ ਠਰ ਕੇ ਸਰੀਰ ਨੂੰ ਇਸ ਤਰ੍ਹਾਂ ਜੋੜ ਲੈਣਾ ਕਿ ਗੋਡੇ ਠੋਡੀ ਦੇ ਨੇੜੇ ਜਾ ਲੱਗਣ
ਕਰ੍ਹ—(ਵਿ. ਪੁ.) ਪੱਤੇਬਾਜ਼
ਕਰੂਲਾ—(ਪੁ.) ਅਜਵਾਇਣ, ਸੌਂਫ ਅਤੇ ਗੁੜ ਆਦਿ ਚੀਜ਼ਾਂ, ਜਿਹੜੀਆਂ ਮੂੰਹ ਵਿੱਚ ਚਿੱਥ ਕੇ ਮਾਵਾਂ ਬੱਚਿਆਂ ਨੂੰ ਪੇਟ ਦਰਦ ਲਈ ਦੇਂਦੀਆਂ ਹਨ (ਲਾ. ਕ੍ਰਿ. ਦੇਣਾ)
ਕਰੇਜੀ—(ਵਿ.) ਕਕਰੇਜੀ, ਉਨਾਬੀ
ਕਰ੍ਹੇਂਚੀ—(ਇ.) ਕਰਾਂਚੀ
ਕਲੁੱਸਰ—(ਵਿ.) ਇਕਲੱਸਰ, ਇਕੱਲਾ
—ਕਲੁੱਸਰ-ਪੁਣਾ—(ਪੁ.) ਇਕਲੱਸਰ-ਪੁਣਾ, ਇਕੱਲਾ ਹੋਣ ਦਾ ਭਾਵ
ਕੁਲੰਘ, ਕਲਘ—(ਇ.) ਕਰਘ (ਲਾ. ਕ੍ਰਿ. ਪਾਣੀ)
ਕਲਚੀਟ—(ਇ.) ਕਾਲ ਕਲੀਚੀ 'ਬੂਜ਼ੇ ਤੇ ਕਲਚੀਟਾਂ ਸੋਜ਼ੋਂ ਕਰਦੇ ਕੂਕਾਂ ਚਾਂਗ' (ਸੈਫ਼ੁਲ)
ਕਲਡੋਡਾ—(ਪੁ.) ਕੰਵਲ ਦਾ ਬੀਜ
ਕਲੁਡ, ਕਲਢ—(ਪੁ.) ਇਕ ਪਰਕਾਰ ਦਾ ਘਟੀਆ ਜਿਹਾ ਸਾਗ
ਕੱਲਪੁਣਾ—(ਪੁ.) ਗੂੰਗਾ ਹੋਣ ਦਾ ਭਾਵ
ਕਲਮਾ ਈ ਗੜੂੰਦ ਹੋਣਾ—(ਮੁਹਾ.) ਆਦਿ ਮੂਲ ਹੀ ਗ਼ਾਇਬ ਹੋਣਾ
ਕਲਰੇਠਾ—(ਵਿ.) ਕੱਲਰ ਸਬੰਧੀ, ਕੱਲਰੀ
ਕਲਵੱਤਰ—(ਪੁ.) ਆਰਾ
ਕਲਵਤਰੀ—(ਇ.) ਆਰੀ
ਕੱਲਾ—(ਵਿ.) ਗੂੰਗਾ
—ਕੱਲੇ ਨੀਆਂ ਕੱਲਾ ਜਾਣੇ, ਜਾਂ ਕੱਲੇ ਨੀ ਮਾਂ—(ਅਖੋ.) ਗੂੰਗੇ ਦੀ ਬੋਲੀ ਗੂੰਗੇ ਦੀ ਮਾਂ ਹੀ ਸਮਝੇ
ਕਲ੍ਹਾ—(ਪੁ.) ਖੰਡ ਨਾਲ ਗਲੇਫ਼ੀ ਹੋਈ ਵੱਡੀ ਸਾਰੀ ਮੱਠੀ
ਕਲਾੜ—(ਪੁ.) ਕਚਨਾਰ
ਕਲਾੜੀ—(ਇ.) ਦੁੰਬੇ ਦੀ ਚੱਕਲੀ
ਕਲਿਆੜ—(ਪੁ.) ਕਚਨਾਰ
ਕਲ੍ਹੀ—(ਇ.) ਝੜੋਲੀ

ਕਲੂਖਤ—(ਇ.) ਕੁਲੀਖ
ਕਲੂਟਾ—(ਵਿ.) ਕਾਲੇ ਰੰਗ ਦਾ
ਕਲੂਲਾ—(ਪੁ.) ਕਰੂਲਾ
ਕਲੂਲੇ—(ਪੁ. ਬ. ਵ.) ਰਾਜ ਮਾਂਹ
ਕਲੇਜੇ (ਆਂ) ਕੀ ਹੱਥ ਬਾਹਣਾ—(ਮੁਹਾ.) ਕਲੇਜੇ ਨੂੰ ਹੱਥ ਪਾਉਣਾ
ਕਲੇਜੀ—(ਵਿ.) ਕਾਕਰੇਜੀ
ਕਲੋਹਣਾ, ਕਲੋਹੜਾ, ਕਲੋਬੜਾ, ਕਲੋਵੜਾ } (ਵਿ.) ਕੁਝਾ, ਬਦਸ਼ਕਲ, 'ਵੇਖ ਕਲੋਹਣੀ ਸ਼ਕਲ ਉਸਦੀ, ਜਿਗਰ ਸੀਨੇ ਵਿਚ ਗਲਦਾ' (ਸੈਫੁਲ)
ਕਲੁੰਕਣਾ, ਕਲੁੰਕਾ } (ਕ੍ਰਿ. ਵਿ.) ਕਲੁ
ਕਲੋਭੜਾ—(ਵਿ.) ਕੋਝਾ
ਕਵ੍ਹੀਆਂ ਕੱਪਣਾ—(ਮੁਹਾ.) ਕਚੀਚੀਆਂ ਵੱਟਣਾ
ਕਵ੍ਹਾੜਾ—(ਪੁ.) ਕੁਹਾੜਾ
ਕਵ੍ਹਾੜੀ—(ਇ.) ਕੁਹਾੜੀ
ਕੰਵਣਾ—(ਕ੍ਰਿ. ਅਕ.) ਦਿਲ ਦੇ ਵਿੱਚ ਗੁੱਸਾ ਜਾਂ ਨਾਰਾਜ਼ਗੀ ਰੱਖਣਾ, ਅੰਦਰੋ ਅੰਦਰੀ ਗੁੱਸੇ ਵਿੱਚ ਹੋਣਾ
ਕਵੇਹਾ—(ਕ੍ਰਿ. ਵਿ.) ਕਿਹੋ ਜਿਹਾ
ਕੜੁ—(ਇ.) ਬੇੜੀ ਦਾ ਬਾਹਰਲਾ ਪਾਸਾ
ਕੜਕਾਰ—(ਪੁ.) ਕੜਕਣ ਦੀ ਆਵਾਜ਼
ਕੜਕੁੱਲਤ—(ਇ.) ਕੰਨਖੂਰਲ
ਕੜਮੇਟਾ—(ਪੁ.) ਕੁੜਮੇਟਾ
ਕੜਮੇਟੀ—(ਇ.) ਕੁੜਮੇਟੀ
ਕੜੱਲੇ ਕੜੱਲ—(ਕ੍ਰਿ. ਵਿ.) ਕਾੜ ਕਾੜ
ਕੜਾਹ—(ਪੁ.) ਕੜਾਹਾ
ਕੜੀਹ—(ਇ.) ਨਦੀ ਵਿੱਚ ਰਿੜ੍ਹ ਕੇ ਆਈ ਲੱਕੜੀ ਦਾ ਭੋਰ ਚੋਰ
ਕੜੁਕ—(ਵਿ.) ਕੁੜਕ
ਕੜੁਕ ਬਹਿਣਾ—(ਮੁਹਾ.) ਕੁੜਕ ਹੋ ਜਾਣਾ
ਕੜੁੱਕੀ—(ਇ.) ਕੁੜਿੱਕੀ
—ਕੜੁੱਕੀ' ਚ ਫਾਸਣਾ—(ਮੁਹਾ.) ਕੁੜਿੱਕੀ ਵਿਚ ਫਸਣਾ
ਕੜੁੱਕੂੰ—(ਪੁ.) ਕੁੜ ਕੜੂੰ
ਕਾਂ-ਕਲੀਚੀ—(ਇ.) ਕਾਲ-ਕਲੀਚੀ
ਕਾਂ-ਗਰੋਲਾ (ਪੁ.), ਕਾਂ-ਗਰੋਲੀ (ਇ.) } ਕਾਂ ਵਾਂਗ ਫੋਲਣ ਦੀ ਕ੍ਰਿਆ

ਕਾਂ-ਡੋਡਾ—(ਪੁ.) ਇਕ ਪਰਕਾਰ ਦੀ ਬੱਚਿਆਂ ਦੀ ਸ਼ਰਾਰਤ ਜਾਂ ਖੇਡ। ਮੁੰਡੇ ਕਿਸੇ ਇੱਕ ਸਾਥੀ ਦੀਆਂ ਦੋਵੇਂ ਬਾਹਾਂ ਸਲੀਬ ਵਾਂਗ ਪਸਾਰ ਕੇ ਉਨ੍ਹਾਂ ਨਾਲ ਇੱਕ ਸਿੱਧੀ ਸੋਟੀ ਬੰਨ੍ਹ ਦੇਂਦੇ ਹਨ ਤੇ ਫੇਰ ਜਦੋਂ ਉਹ ਬੇਬਸ ਹੋ ਜਾਂਦਾ ਹੈ ਤਾਂ ਉਸਨੂੰ ਛੇੜਦੇ ਤੇ ਮੁੱਕੇ ਧੱਫੇ ਮਾਰਦੇ ਹਨ। (ਲਾ. ਕ੍ਰਿ. ਕਰਨਾ)
ਕਾਈਂ—(ਪੜ.) ਕਿਸ
ਕਾਇਮੀ—(ਇ.) ਸਥਿਰਤਾ
ਕਾਇਮੀ ਨਾ ਰਹਿਣੀ—(ਮੁਹਾ.) ਦਿਲ ਟਿਕਾਣੇ ਨਾ ਰਹਿਣਾ
ਕਾਸ਼ਕ—(ਇ.) ਚਮਚਾ, ਕੜਛੀ
—ਕਾਸ਼ਕੀ—(ਇ.) ਛੋਟੀ ਜਹੀ ਕਾਸ਼ਕ, ਚਮਚੀ
ਕਾਸਬੀ—(ਪੁ.) ਜੁਲਾਹਾ
—ਕਾਸਬਿਆਣ, —ਕਾਸਬਿਆਣੀ } (ਇ.) ਜੁਲਾਹੀ
ਕਾਸਵਣ—(ਇ.) ਕਾਸਬਣ
ਕਾਸਵੀ—(ਇ.) ਕਾਸਬੀ
ਕਾਂਸ਼ੀ—(ਇ.) ਕਾਂਸੀ
ਕਾਂਸ਼ੀ—(ਇ.) ਤਸੀਲ ਗੁਜਰਖਾਨ ਦਾ ਇਕ ਨਾਲਾ
ਕਾਂਹ—(ਪੜ.) ਕਿਸਾਂਹ
ਕਾਂਹ—(ਇ.) ਤਣਾਂ (ਤੱਕੜੀ ਦੀ)
'ਕਾਹਸੀ—(ਵਿ.) ਇਕਾਸੀ
'ਕਾਹਸੀਆ—(ਵਿ.) ਇਕਾਸੀਆ
ਕਾਹਲਸੀ—(ਇ.) ਕਾਹਲੀ, ਘਬਰਾਹਟ (ਲਾ. ਕ੍ਰਿ. ਆਉਣੀ, ਪੈਣੀ)
ਕਾਹਲਸੀ ਉੱਠਣੀ—(ਮੁਹਾ.) ਕਾਹਲੀ ਪੈਣੀ
ਕਾਹੜਾ—(ਪੁ.) ਫ਼ਿਕਰ, ਚਿੰਤਾ, ਝੋਰਾ
ਕਾਹੜਿਆਂ 'ਚ ਪਾਣਾ(ਬਾਹਣਾ)—(ਮੁਹਾ.) ਚਿੰਤਾਤੁਰ ਕਰਨਾ
ਕਾਹੜਿਆਂ 'ਚ ਪੈਣਾ—(ਮੁਹਾ.)ਚਿੰਤਾਤੁਰ ਹੋਣਾ
ਕਾਕੜਾ—(ਪੁ.) ਇਕ ਰੋਗ, ਲਾਕੜਾ ਕਾਕੜਾ
ਕਾਗੁਤ—(ਪੁ.) ਕਾਗਜ਼
ਕਾਗੁਤਾਂ ਨੀ ਬੇੜੀ ਤੇ ਬਾਂਦਰ ਮਲਾਹ—(ਅਖੌ.) ਕਾਗਦਾਂ ਦੀ ਬੇੜੀ ਦੇ ਬਾਂਦਰ ਮਲਾਹ
ਕਾਚ—(ਇ.) ਮੱਕੀ ਦੀ ਕੱਚੀ ਛੱਲੀ
ਕਾਂਚ—(ਇ.) ਕੈਂਚ
ਕਾਚਰਾ—(ਵਿ.) ਨੀਲੀਆਂ ਅੱਖੀਆਂ ਵਾਲਾ
ਕਾਚਮਾਚ—(ਇ.) ਕੈਚ ਮੈਚ (ਸਾਗ)
ਕਾਛ—(ਇ.) ਕੱਛਣ ਦੀ ਵਿਉਂਤ, ਕੱਛ

ਕਾਛਵਾਂ—(ਵਿ.) ਕੱਛਵਾਂ

ਕਾਛਾ ਬਾਜਰਾ—(ਪੁ.) ਉਹ ਬਾਜਰਾ ਜੋ ਇੱਕ ਵਾਰੀ ਬੀਜੀ ਹੋਈ ਫ਼ਸਲ ਵਿੱਚੋਂ ਦੂਜੀ ਵਾਰੀ ਚੁਣਿਆ ਜਾਏ

ਕਾਜ—(ਪੁ.) ਵਿਆਹ

ਕਾਠਕੜਾ—(ਪੁ.) ਕਾਠੜਾ

ਕਾਠੀ—(ਇ.) ਕਿਤਾਬ ਦੀ ਜਿਲਦ

ਕਾਢ ਕੱਢਣੀ—(ਮੁਹਾ.) ਹੰਢਣਾ, ਚਲਣਾ, ਦੇਰ ਤਕ ਜਾਣਾ

ਕਾਣ ਮਾਣ ਕੋਕਲੇ—(ਪੁ.) ਚੀਚੋ ਚੀਚ ਘਚੋਲੀਆਂ

ਕਾਣਾ ਬੂਟਾ—(ਪੁ.) ਕਿਸੇ ਚੀਜ਼ ਦੇ ਦੂਜਿਆਂ ਨਾਲੋਂ ਪਹਿਲਾਂ ਵਰਤਣ ਜਾਂ ਖਾਣ ਦਾ ਭਾਵ (ਲਾ. ਕ੍ਰਿ. ਲੈਣਾ)

'ਕਾਨ੍ਵਾਂ—(ਵਿ.) ਇਕਾਨਵਾਂ

'ਕਾਨ੍ਵੇਂ—(ਵਿ.) ਇਕਾਨਵੇਂ

ਕਾਪ—(ਇ.) ਕਾਤਰ, ਕਤਰ, ਕਾਟ

ਕਾਪਾ—(ਪੁ.) ਕੱਟੇ ਜਾਣ ਦਾ ਭਾਵ (ਪਤੰਗ ਦੇ) (ਲਾ.ਕ੍ਰਿ. ਹੋਣਾ)

ਕਾਂਪਾ—(ਵਿ.) ਕਾਂਟਾ

ਕਾਬਰ—(ਵਿ.) ਹੁਸ਼ਿਆਰ, ਸਿਆਣਾ, ਦਾਨਾ

ਕਾਬਰੀ—(ਇ.) ਹੁਸ਼ਿਆਰੀ, ਸਿਆਣਪ, ਦਾਨਾਈ, ਚਤੁਰਾਈ (ਲਾ. ਕ੍ਰਿ. ਕਰਨੀ, ਦੱਸਣੀ)

ਕਾਬਰੀ ਸਾੜਨੀ / ਕਾਬਰੀਆਂ ਸਾੜਨੀਆਂ—(ਮੁਹਾ.) ਡੀਂਗਾਂ ਮਾਰਨੀਆਂ, ਚਲਾਕੀ ਦੀਆਂ ਗੱਲਾਂ ਕਰਨੀਆਂ

ਕਾਮ—(ਇ.) ਕਾਂਪ (ਛੱਤਰੀ, ਪਤੰਗ ਦੀ)

ਕਾਰੀ—(ਵਿ.) ਕੰਮ ਦਾ, ਲਾਭਦਾਇਕ, ਗੁਣਕਾਰੀ 'ਹੁਸਨ ਜਮਾਲ ਤੇਰਾ ਕਿਸ ਕਾਰੀ?' (ਸੈਫ਼ੁਲ)

ਕਾਰੀ ਨਾ—(ਵਿ.) ਕੰਮ ਦਾ

ਕਾਰੀ ਹੋ ਜਾਣੀ—(ਮੁਹਾ.) ਕੂੰਡਾ ਹੋ ਜਾਣਾ

ਕਾਰੀ ਕਰੀ ਛੋੜਨਾ—(ਮੁਹਾ.) ਕੂੰਡਾ ਕਰ ਦੇਣਾ

ਕਾਰੀਵੰਦਾ—(ਵਿ.) ਕਾਰਆਮਦ

ਕਾਲਪੀ ਮਿਸ਼ਰੀ / ਕਾਲਫ਼ੀ ਮਿਸ਼ਰੀ—(ਇ.) ਕੂਜ਼ਾ ਮਿਸਰੀ

ਕਾਲ-ਭਰਮਾਂ / ਕਾਲ-ਭਰਵਾਂ—(ਵਿ.) ਸਿਆਹੀ, ਮਾਇਲ

ਕਾਲਾ ਕਟਵਾ—(ਵਿ.) ਕਾਲਾ ਕੱਟ

ਕਾਲਾ ਡੋਡ—(ਪੁ.) ਧਮੂੜੀ ਜਿਸ ਦਾ ਸਿਆਲ ਵਿੱਚ ਡੰਗ ਖ਼ਤਮ ਹੋ ਗਿਆ ਹੋਵੇ ਤੇ ਮੂੰਹ ਅਤੇ ਲੱਤਾਂ ਕਾਲੀਆਂ ਹੋ ਗਈਆਂ ਹੋਣ

ਕਾਲਾ ਧੁੱਤ—(ਵਿ.) ਬਹੁਤ ਹੀ ਕਾਲਾ

ਕਾਲਿਆਂਈ—(ਇ.) ਕਾਲਖ, ਕਲਿੱਤਣ

ਕਾਲੀ ਚੀਟ—(ਇ.) ਧਮੂੜੀ ਜਿਸ ਦਾ ਸਿਆਲ ਵਿਚ ਡੰਗ ਖ਼ਤਮ ਹੋ ਜਾਂਦਾ ਹੈ ਤੇ ਲੱਤਾਂ ਕਾਲੀਆਂ ਹੋ ਜਾਂਦੀਆਂ ਹਨ

ਕਾਵੜ (ਲਹਿੰ)—(ਇ.) ਗੁੱਸਾ, ਤੈਸ਼ (ਲਾ. ਕ੍ਰਿ. ਖਾਣੀ ਲੱਗਣੀ)

ਕਿਆਂਸ—(ਪੁ.) ਕਿਆਸ, ਨਿਆਂ, ਇਨਸਾਫ਼ (ਲਾ. ਕ੍ਰਿ. ਕਰਨਾ)

—ਕਿਆਂਸੀ—(ਇ.) ਕਿਆਸੀ, ਨਿਆਂਕਾਰੀ

—ਬੇਕਿਆਂਸਾ—(ਵਿ.) ਜੋ ਕੀਤੀ ਨਾ ਜਾਣੇ

ਕਿਆੜੀ—(ਇ.) ਕਿਆੜਾ

ਕਿਆੜੀ ਖੋਹਣੀ—(ਮੁਹਾ.) ਗੁੱਤ ਪੁੱਟਣਾ

—ਚੋਰੇ (ਚੋਰੈ) ਨੀ ਮਾਂ ਕਿਆੜੀ ਖੋਹੇ (ਖੋਹੈ)—(ਅਖੌ.) ਚੋਰ ਦੀ ਮਾਂ ਕੋਠੀ ਵਿੱਚ ਮੂੰਹ

ਕਿਸਾਂ / ਕਿਸਾਂਹ—(ਪੜ.) ਕਿਸ ਨੂੰ

ਕਿਸੇ ਕੁਲੀ ਤੇ ਨਾ ਅੱਛਣਾ—(ਮੁਹਾ.) ਕਿਸੇ ਤਰ੍ਹਾਂ ਵੀ ਗਲ ਨਾ ਮੰਨਣੀ

ਕਿਸੇ ਦੰਦੇ ਲਗਣਾ—(ਮੁਹਾ.) ਕੋਈ ਫ਼ੈਸਲਾ ਕਰਨਾ

ਕਿਸੇ ਦੰਦੇ ਲਾਣਾ—(ਮੁਹਾ.) ਕਿਸੇ ਬੰਨੇ ਲਾਣਾ

ਕਿਸੇ ਨਾ ਕੰਮੇ ਨਾ—(ਵਿ.) ਨਿਕੰਮਾ

ਕਿਕਰਾਂਢਾ—(ਪੁ.) ਕਿੱਕਰਾਂ ਦਾ ਝੁੰਡ, ਉਹ ਥਾਂ ਜਿੱਥੇ ਬਹੁਤ ਸਾਰੇ ਕਿੱਕਰ ਉੱਗੇ ਹੋਏ ਹੋਣ

ਕਿਕਰੀ—(ਇ.) ਛੋਟਾ ਕਿੱਕਰ

—ਬੂਹੇ ਅੱਗੇ ਕਿੱਕਰੀ ਰਹੀ ਮਵਾਰੀ ਸਿੱਕਰੀ—(ਅਖੌ.) ਜਦੋਂ ਖ਼ੁਸ਼ੀ ਨਾਲ ਕਿਤੇ ਜਾਣ ਲਈ ਤਿਆਰ ਹੋਏ ਦੀ ਕਿਸੇ ਗੱਲੋਂ ਜਾਣੋਂ ਸਲਾਹ ਰਹਿ ਜਾਏ ਤਾਂ ਕਹਿੰਦੇ ਹਨ

ਕਿੱਚਰ—(ਕ੍ਰਿ. ਵਿ.) ਕਿੰਨਾ ਚਿਰ

ਕਿਚਰਕ—(ਕ੍ਰਿ. ਵਿ.) ਕਿੰਨੇ ਚਿਰ ਤੀਕ, 'ਕਿਚਰਕ ਰੱਖਾਂ ਢੱਕ ਦਿਲੇ ਵਿੱਚ, ਇਸ਼ਕੋਂ ਫੱਟ ਚਮਾਂਦੇ' (ਸੈਫ਼ੁਲ)

ਕਿਚਰਾਂ ਨਾ—(ਕ੍ਰਿ. ਵਿ.) ਕਿੰਨੇ ਚਿਰ ਦਾ

ਕਿਝ—(ਵਿ.) ਕੁਝ

—ਕਿਝ ਖਾਈ ਬਹਿਣਾ—(ਮੁਹਾ.) ਮਾਰ ਖਾ ਬਹਿਣਾ

ਕਿਤ—(ਕ੍ਰਿ. ਵਿ.) ਕਿਤੇ

ਕਿਥਾਈਉਂ—(ਕ੍ਰਿ. ਵਿ.) ਕਿਸ ਥਾਂ ਤੋਂ

ਕਿੰਦ—(ਇ.) ਗ਼ੈਰਤ

ਕਿਦਾਈਂ—(ਕ੍ਰਿ. ਵਿ.) ਕਦਾਈਂ, ਕਦੇ

ਕਿਦ੍ਹਿਉਂ—(ਕ੍ਰਿ. ਵਿ.) ਕਿਸ ਦਿਉਂ, ਕਿਸ ਦਰੋਂ, ਕਿਸ ਪਾਸੋਂ

ਕਿੱਦੈ—(ਕ੍ਰਿ. ਵਿ.) ਕਿਧਰ

ਕਿਧਰੈ ਕੁਧਰੈ—(ਕ੍ਰਿ. ਵਿ.) ਕਦੀ ਕਦਾਈਂ

ਕਿਧਰੂੰ—(ਕ੍ਰਿ. ਵਿ.) ਕਿਧਰੋਂ

ਕਿਨ੍ਹੇ—(ਪੜ.) ਕਿਸ ਨੇ

ਕਿਰਕ—(ਇ.) ਬਟੇਰੇ ਫੜਨ ਵਾਲਿਆਂ ਦਾ ਇੱਕ ਛੋਟਾ ਜਿਹਾ ਸਾਜ਼ ਜਿਸ ਵਿਚੋਂ ਬਟੇਰੇ ਦੀ ਆਵਾਜ਼ ਨਿਕਲਦੀ ਹੈ; ਰੇਤ

ਕਿਰਕਟੀਆਂ—(ਇ.) ਖਿੱਤੀਆਂ

ਕਿਰਕਲਾ—(ਪੁ.) ਕੋਹੜ ਕਿਰਲਾ

ਕਿਰਕਲਾ—(ਵਿ.) ਕਿਰਕ ਵਾਲਾ

ਕਿਰੁਕਲੀ—(ਇ.) ਕਿੱਕਲੀ

ਕਿਰਘਟਾਂ—(ਇ.) ਕਿਰਕੱਟੀਆਂ

ਕਿਰਿਉਂ—(ਇ.) ਕਿਰਿਆ

—ਕਿਰਿਉਂ ਸਤਾਹਰਵਾਂ—(ਪੁ.) ਕਿਰਿਆ ਤੇ ਸਤ੍ਹਾਰਵਾਂ

—ਕਿਰਿਉਂ ਬਹਿਣਾ—(ਮੁਹਾ.) ਕਿਰਿਆ ਦੇ ਦਿਨਾਂ ਵਿਚ ਸੋਗ ਮਨਾਉਣਾ

ਕਿਰ੍ਹਿਉਂ—(ਕ੍ਰਿ. ਵਿ.) ਕਿਸੇ ਥਾਂ ਤੋਂ

ਕਿਰਿਆ—(ਇ.) ਕਿਰਿਆ ਕਰਮ ਦੀ ਸਮੱਗ੍ਰੀ

ਕਿਰੀਂ—(ਪੁ.) ਕਰੀਰ

ਕਿਰ੍ਹੇ—(ਕ੍ਰਿ. ਵਿ.) ਕਿਧਰੇ

ਕਿਰ੍ਹੋਂ—(ਕ੍ਰਿ. ਵਿ.) ਕਿਧਰੋਂ, ਕਿਤੋਂ

ਕਿਲਟਾ—(ਪੁ.) ਇਕ ਪਰਕਾਰ ਦਾ ਪਹਾੜੀ ਟੋਕਰਾ ਜੋ ਹੇਠੋਂ ਤੰਗ ਅਤੇ ਉੱਪਰੋਂ ਮੋਕਲਾ ਹੁੰਦਾ ਹੈ, ਪਿੱਠੂ

ਕਿੱਲੇ ਬੱਧਾ—(ਵਿ.) ਯਕੀਨੀ ਹੀ ਆਪਣਾ ਜਾਂ ਪੱਕਾ, ਯਕੀਨੀ ਆਪਣੇ ਵੱਸ ਦਾ

ਕਿੱਲੇ ਨੀ ਮਿੱਟੀ ਲੋੜਨਾ—(ਮੁਹਾ.) ਖ਼ਰਚ ਹੋ ਚੁੱਕੀ ਰਕਮ ਨੂੰ ਲਭਣਾ, ਖਰਚ ਹੋਈ ਰਕਮ ਬਾਰੇ ਸੋਚਣਾ ਕਿ ਉਹ ਕਿੱਦਾਂ ਤੇ ਕਿੱਥੇ ਖ਼ਰਚ ਹੋ ਗਈ ਹੈ

ਕਿੱਲੇ ਨੇ ਘੋਰ ਖਿੰਘਣਾ—(ਮੁਹਾ.) ਕਿੱਲੇ ਦੇ ਜ਼ੋਰ ਤੇ ਆਕੜਨਾ

ਕੀਆਂ—(ਕ੍ਰਿ. ਵਿ.) ਕਿਸ ਤਰ੍ਹਾਂ, ਕਿਵੇਂ

ਕੀਹਰ ਕਰਾਂਢਾ—(ਪੁ.) ਬਾਲ-ਬੱਚੇ (ਵਿਅੰਗ ਨਾਲ)

ਕੀਹੜ—(ਪੁ.) ਕੀੜੂ

ਕੀਹਾਂ—(ਕ੍ਰਿ. ਵਿ.) ਕਿਉਂ

ਕੀਤੀ ਕਤਰੀ ਖੂਹੇ 'ਚ ਬਾਹਣੀ—(ਮੁਹਾ.) ਕੀਤੀ ਕਤਰੀ ਖੂਹ ਵਿਚ ਪਾਉਣੀ

ਕੀਤੀ ਕਰਤੀ—(ਇ.) ਕੀਤੀ ਕਤਰੀ

ਕੀਤੀ ਨਾ ਭੰਨਣੀ—(ਮੁਹਾ.) ਅਹਿਸਾਨਮੰਦ ਹੋਣਾ, ਕਿਸੇ ਦੀ ਕੀਤੀ ਜਾਣਨਾ, 'ਕੀਤੀ ਤੇਰੀ ਭਨਸਾਂ ਨਾਹੀਂ, ਸੁਖ਼ਨ ਇਹੋ ਸੁਣ ਮੇਰਾ' (ਸੈਫ਼ੁਲ)

ਕੀਨਸ—(ਇ.) ਨੁਕਤਾਚੀਨੀ (ਬਹੁਵਚਨ ਵਰਤਿਆ ਜਾਂਦਾ ਹੈ, ਕੀਨਸਾਂ)

—ਕੀਨਸਾਂ ਕਰਨੀਆਂ—(ਮੁਹਾ.) ਨੁਕਸ ਛਾਂਟਣੇ

ਕੀਨਾ—(ਪੁ.) ਅਣਖ

ਕੀੜੇ ਪਾਣੇ—(ਮੁਹਾ.) ਕੁਲਾਹਣਾ, ਬੁਰਾ ਕਹਿਣਾ ਜਾਂ ਐਬ ਛਾਂਟਣੇ, ਨੁਕਸ ਕੱਢਣੇ

ਕੁਆਹਰਾ—(ਵਿ.) ਕੁਆਸਾ

ਕੁਸ—(ਪੜ.) ਕਿਸ

ਕੁਸ ਨਾ—(ਪੜ.) ਕਿਸ ਦਾ

ਕੁਸ ਕੀ—(ਪੜ.) ਕਿਸ ਨੂੰ

ਕੁਸਿਫਤ—(ਇ.) ਨੁਕਸ, ਐਬ, ਨਿੰਦਾ

ਕੁਸੇ, ਕੁਸੈ—(ਪੜ.) ਕਿਸੇ

ਕੁਸੇ ਗੱਲੇ ਜੋਗਾ ਹੋਈ ਗੱਛਣਾ—(ਮੁਹਾ.) ਕਿਸੇ ਗੱਲ ਜੋਗਾ ਹੋ ਜਾਣਾ

ਕੁੱਸੇ (ਕੁਸੈ) ਅੱਡੇ ਲਾਣਾ—(ਮੁਹਾ.) ਕਿਸੇ ਬੰਨੇ ਲਾਉਣਾ, ਨਿਪਟਾਰਾ ਕਰਨਾ

ਕੁਸੇ ਦੰਦੇ ਲੱਗਣਾ—(ਮੁਹਾ.) ਕਿਸੇ ਬੰਨੇ ਲੱਗਣਾ

ਕੁਸੇ ਦੰਦੇ ਲਾਣਾ—(ਮੁਹਾ.) ਕਿਸੇ ਬੰਨੇ ਲੱਗਣਾ

ਕੁਸੈ—(ਪੜ.) ਕਿਸੇ

ਕੁੱਕੜ-ਕੜਾਹੀ—(ਇ.) ਵਿਆਹ ਸ਼ਾਦੀ ਦਾ ਬਹੁ-ਭਾਂਤੀ ਭੋਜਨ (ਲਾ. ਕ੍ਰਿ. ਕਰਨੀ, ਖਾਣੀ)

ਕੁੱਕੜ ਕੱਕੜ ਦੋਂਹ ਜਣਿਆਂ ਤੇ ਭਸ ਖਰਾਬਾ ਤ੍ਰੈਂਹ ਜਣਿਆਂ—(ਅਖੌ.) ਕੁੱਕੜ ਚੰਗੀ ਤਰ੍ਹਾਂ ਦੋ ਆਦਮੀ ਹੀ ਖਾ ਸਕਦੇ ਹਨ, ਤਿੰਨ ਹੋ ਜਾਣ ਤਾਂ ਸੁਆਦ ਨਹੀਂ ਰਹਿੰਦਾ

ਕੁੱਕੜ ਬੁੰਡੀ—(ਵਿ.) ਕੁੱਕੜ ਦੀ ਪੂੰਛ ਵਰਗੀ

ਕੁੱਕੜੂ—(ਪੁ.) ਕੁੱਕੜ

ਕੁਕਾਰਾ—(ਪੁ.) ਕਾਕਾਰਾ (ਲਾ. ਕ੍ਰਿ. ਪਵਾਣਾ, ਪਾਣਾ, ਪੈਣਾ)

ਕੁੰਗੂ ਨੀ ਕਟੋਰੀ ਸਿਰੇ ਤੇ ਪੈਣੀ—(ਮੁਹਾ.) ਕਿਸੇ ਕੰਮ ਦਾ ਸਿਹਰਾ ਸਿਰ ਹੋਣਾ

ਕੁੱਛ—(ਇ.) ੧. ਗੋਸ਼ਾ, ਗੁਠ, ਖੂੰਜਾ ੨. ਗੋਦੀ, ਕੱਛ

—ਕੁੱਛਾਂ ਫੋਲਣੀਆਂ—(ਮੁਹਾ.) ਤਲਾਸ਼ੀ ਲੈਣੀ

—ਕੁੱਛਾਂ ਵਿਚ ਵੜਨਾ—(ਮੁਹਾ.) ੧. ਹਾਰ ਖਾ ਕੇ ਜਾਂ ਸ਼ਰਮਿੰਦਾ ਹੋ ਕੇ ਕਿਸੇ ਥਾਂ ਜਾ ਲੁਕਣਾ, ੨. ਮਾਂ ਦੀ ਗੋਦ ਵਿਚ ਵੜਿਆ

ਕੁੱਛੜ ਚਾਂਦਿਆਂ (ਚਾਨਿਆਂ) ਭੁਏਂ ਢਹਿਣਾ—(ਮੁਹਾ.) ਕੁੱਛੜ ਚੁਕਿਆ ਭੁੋਂ ਤੇ ਡਿਗਣਾ

ਕੁਛੜੇ (ਕੁਛੜੈ) ਨਾ ਜਾਕੁਤ (ਜਾਤਕ)—(ਪੁ.) ਕੁੱਛੜ ਦਾ ਬਾਲ

ਕੁਛੜੇਲਾ—(ਵਿ.) ਹਰ ਵੇਲੇ ਹੋਦੀ ਵਿੱਚ ਚੜ੍ਹਿਆ ਰਹਿਣ ਵਾਲਾ, ਬਹੁਤ ਲਾਡਲਾ

ਕੁਜਾ—(ਇ.) ਕੁਥਾਂ, ਮਾੜੀ ਥਾਂ, ਮੰਦੀ ਥਾਂ

—ਜਾ ਕੁਜਾ—(ਇ.) ਥਾਂ ਕੁ ਥਾਂ

—ਜਾਈ ਕੁਜਾਈ—(ਕ੍ਰਿ. ਵਿ.) ਜਾ ਕੁਜਾ

ਕੁਜਿਨਸ—(ਇ.) ਮਾੜੀ ਜਿਨਸ, ਦੂਜੀ ਜਾਤੀ, 'ਜਿਨਸ ਕੁਜਿਨਸ ਮੁਹੱਬਤ ਮੇਲੇ, ਨਾ ਸਿਆਣਪ ਕਰਦੀ' (ਸੈਫ਼ੁਲ)

ਕੁਝ ਕਜਾਂ—(ਇ.) ਕੋਈ ਦੁੱਖ ਤਕਲੀਫ਼, ਕੋਈ ਹਰਜ ਮਰਜ

ਕੁਝ ਗਿਆ ਪੰਜਾਵਣੀ, ਕੁਝ ਗਿਆ ਕਤਾਵਣੀ
ਘਰ ਜਾਹ ਝਾਟਾ ਮੁਨਾਵਣੀ } (ਅਖੋ.) ਜਦੋਂ ਕਿਸੇ ਭੋਲੇ ਮਨੁੱਖ ਪਾਸੋਂ ਉਹਦਾ ਧਨ ਮਾਲ ਕਦੇ ਕਿਸੇ ਬਹਾਨੇ ਕਦੇ ਕਿਸੇ ਪੱਜ ਲੁੱਟ ਲਿਆ ਜਾਏ ਤਾਂ ਕਹਿੰਦੇ ਹਨ

ਕੁਝ ਆਵਣਾ ਜਾਣਾ ਨਾ
ਕੁਝ ਨਾ ਆਵਣਾ ਜਾਣਾ } (ਮੁਹਾ.) ਕੁਝ ਨਾ ਅਹੁੜਨਾ

ਕੁਝ ਦਾਣੇ ਗਿੱਲੇ
ਕੁਝ ਜੰਦਰੇ ਢਿੱਲੇ } (ਅਖੋ.) ਕੁਝ ਕੰਮ ਔਖਾ ਅਤੇ ਕੁਝ ਸੰਦ ਮਾੜੇ

ਕੁਝ ਦੁੱਧੋਂ ਕੁਝ ਦਹੀਉਂ
ਕੁਝ ਤੁੱਧੋਂ ਕੁਝ ਮਹੀਉਂ } (ਅਖੋ.) ਜਦ ਵਿਰੋਧੀ ਧਿਰਾਂ ਸੁਲ੍ਹਾ ਸਫ਼ਾਈ ਵਲ ਆਉਣ ਤੇ ਰਾਜ਼ੀ ਹੋਣ ਤਾਂ ਕਹਿੰਦੇ ਹਨ

ਕੁਝ ਨਾ ਕੁਝ ਲਈ ਢਹਿਣਾ—(ਮੁਹਾ.) ਕੁਝ ਨਾ ਕੁਝ ਲੈ ਮਰਨਾ

ਕੁਝ ਲਗਨਾ—(ਪੁ.) ਕੁਝ ਲਗਦਾ ; ਖਾਵੰਦ, ਪਤੀ (ਮਿਹਣੇ ਨਾਲ ਕਹਿੰਦੇ ਹਨ) ; ਰਿਸ਼ਤੇਦਾਰ, ਸਾਕ

ਕੁੱਟ ਕਢਣਾ—(ਮੁਹਾ.) ਮਾਰਨਾ, ਕੁੱਟਣਾ

ਕੁੱਟ ਚੜ੍ਹਨੀ—(ਮੁਹਾ.) ਮਾਰ ਪੈਣੀ

ਕੁੱਟ ਚਾਹੜਨੀ—(ਮੁਹਾ.) ਮਾਰਨਾ, ਕੁੱਟਣਾ, ਕੁਟਾਈ ਕਰਨੀ

ਕੁਟਿਹਰਾ—(ਪੁ.) ਮਾਰ ਕੁੱਟ

ਕੁਟਿਹਰਾ ਚੜ੍ਹਨਾ—(ਮੁਹਾ.) ਮਾਰ ਕੁੱਟ ਹੋਣੀ, ਕੁੱਟ ਪੈਣੀ, ਕੁਟਾਈ ਹੋਣੀ

ਕੁਠਿਆਲੀ—(ਇ.) ਕੁਠਾਲੀ

ਕੁੱਢ—(ਵਿ.) ਜਮਾਨੇ ਸਾਜ਼

ਕੁੱਢ ਪੁਣਾ—(ਪੁ.) ਜਮਾਨੇ ਸਾਜ਼ ਹੋਣ ਦਾ ਭਾਵ ਜਾਂ ਗੁਣ

ਕੁਣ੍ਹ—(ਪੜ.) ਕੌਣ

ਕੁਣ੍ਹ ਤੇ ਕੁਣ੍ਹ ਈ ਸਹੀ—(ਅਖੋ.) ਕੌਣ ਤੇ ਕੌਣ ਹੀ ਸਹੀ

ਕੁਣਸ—(ਇ.) ਖੁਣਸ

ਕੁਣੇ—(ਪੁ.) ਨੀਂਹ, ਬੁਨਿਆਦ, 'ਮਾਂ ਜਹੀ ਮਾਸੀ, ਕੰਧ ਕੁਣੇ ਤੇ ਜਾਸੀ'

ਕੁਣਾ—(ਪੁ.) ਗੁਣਾ, ਸਾਰੀ ਚੀਜ਼ ਨੂੰ ਵੰਡਣ ਲਈ ਮਿਥਿਆ ਗੁਪਤ ਚਿਨ੍ਹ

—ਕੁਣੇ ਪਾਣਾ (ਬਾਹਣਾ)—(ਮੁਹਾ.) ਗੁਣੇ ਮਾਰਨਾ

ਕੁਣਾਹਦਾ
ਕੁਣਿਆਹਦਾ
ਕੁਣਿਆਧਾ } (ਵਿ.) ਕੂਣ ਵਾਲਾ, ਜਿਸ ਵਿਚ ਕਾਣ (ਕੂਣ) ਹੋਵੇ, 'ਦਾਜ ਖਿਲਾਰ ਦਿੱਤਾ ਅਸਮਾਨੇ ਪੀਹੜਾ ਪਲੰਘ ਕੁਣਾਹਦਾ' (ਸੈਫ਼ੁਲ)

ਕੁੱਤ—(ਇ.) ਕੁੱਤੇ ਦੀ ਬਾਬ, ਗਤ (ਲਾ. ਕ੍ਰਿ. ਹੋਣੀ, ਕਰਨੀ, ਬਣਨੀ, ਬਣਾਣੀ)

ਕੁਤਕੁਤ—(ਇ.) ਕੁਤਕੁਤਾਕੀ, (ਲਾ. ਕ੍ਰਿ. ਕਰਨੀ)

ਕੁਤਕੁਤਾੜੀ—(ਇ.) ਕੁਤਕੁਤਾਰੀ, ਕੁਤਕੁਤੀ

ਕੁਤੁਰਾ—(ਵਿ.) ਭੈੜੀ ਤਰ੍ਹਾਂ ਦਾ, ਵਿਗੜਿਆ ਹੋਇਆ, ਚੋੜ ਹੋਇਆ ਹੋਇਆ

ਕੁੱਤਾ ਕੁੱਤੇ ਨਾ ਵੈਰੀ—(ਅਖੋ.) ਕੁੱਤਾ ਕੁੱਤੇ ਦਾ ਵੈਰੀ

ਕੁੱਤਿਆ ! ਤੈਂਢਾ ਮੂੰਹ ਨਹੀਂ
ਤੈਂਢੇ ਸਾਈਏਂ ਨਾ ਮੂੰਹ ਐ } (ਅਖੋ.) ਭਾਵ ਲਿਹਾਜ਼ ਮਾਲਕ ਦਾ ਹੀ ਹੁੰਦਾ ਹੈ ਉਹਦੇ ਨੌਕਰਾਂ ਦਾ ਨਹੀਂ

ਕੁਤਿਅਮ—(ਪੁ.) ਕੁੱਤਪੁਣਾ

ਕੁੱਤੇ ਨੀ ਛਚੂਲ—(ਇ.) ਕੁੱਤੇ ਦੀ ਪੂਛ

ਕੁੱਤੇ ਨੀ ਸਿਰੀ ਖਾਈ ਕੇ ਜਮਣਾ—(ਮੁਹਾ.) ਕਾਂ ਖਾ ਕੇ ਜਮਣਾ

ਕੁਥਾਈ
ਕੁਥਾਏਂ } (ਇ.) ਕੁਥਾਂ

ਕੁਥਾਈਂ ਫਾਸਣਾ
ਕੁਥਾਏਂ ਫਾਸਣਾ } (ਮੁਹਾ.) ਕੁਥਾਂ ਫਸਣਾ

ਕੁਥੇ
ਕੁਥੈ } (ਕ੍ਰਿ. ਵਿ.) ਕਿੱਥੇ

ਕੁਥੋਂ—(ਕ੍ਰਿ. ਵਿ.) ਕਿੱਥੋਂ

ਕੁਦਣੀ—(ਇ.) ਕੁੱਦਣ ਦਾ ਭਾਵ ਜਾਂ ਅਮਲ

ਕੁੰਦਲ—(ਇ.) ਦੱਭ

ਕੁੱਧਰ
ਕੁਧੁਰ } (ਕ੍ਰਿ. ਵਿ.) ਕਿਧਰ

ਕੁਧਰੇ
ਕੁਧਰੈ } (ਕ੍ਰਿ. ਵਿ.) ਕਿਧਰੇ, ਕਿਤੇ

ਕੁਧਰੋਂ—(ਕ੍ਰਿ. ਵਿ.) ਕਿਧਰੋਂ

ਕੁੱਪਾ ਰੁੜ੍ਹੀ ਗੱਛਣਾ—(ਮੁਹਾ.) ਘਿਉ ਦਾ ਕੁੱਪ ਰੁੜ੍ਹ ਜਾਣਾ

ਕੁਫ਼ਤਾਂ—(ਇ. ਬ. ਵ.) ਸੌਣ ਦਾ ਵੇਲਾ

ਕੁਫ਼ਤਾਂ ਵੇਲਾ—(ਪੁ.) ਰਾਤ ਦੀ ਨਮਾਜ਼ ਦਾ ਵੇਲਾ, ਸੌਣ ਵੇਲਾ, ਸੋਤਾ

ਕੁੱਬਤ—(ਇ.) ਕੁੱਵਤ

—ਕੁਬਤੀ—(ਵਿ.) ਕੁੱਵਤ ਵਾਲਾ

—ਨਾਕੁਬਤੀ —(ਇ.) ਨਾਤਾਕਤੀ

ਕੁੱਬੇ ਕੀ ਲੱਤ ਕਾਰੀ ਅੱਛਣੀ—(ਮੁਹਾ.) ਕੁੱਬੇ ਨੂੰ ਲੱਤ ਕਾਰੀ ਆਉਣਾ

ਕੁਭੇੜ—(ਪੁ.) ਮਾੜੀ ਤਰਾਂ ਲੜੀ ਲੜਾਈ, ਕਮੀਨਿਆਂ ਵਾਲੀ ਲੜਾਈ

—ਭੇੜ ਭਿੜੀਏ, ਕੁਭੇੜ ਨਾ ਭਿੜੀਏ—(ਅਖੋ.) ਭਾਵ ਲੜਾਈ ਝਗੜਾ ਤਾਂ ਬੇਸ਼ਕ ਕਰੋ ਸਾਊਪੁਣੇ ਦੀ ਹੱਦ ਨਾ ਉਲੰਘੋ

ਕੰਭੇ ਬਹਿਣਾ—(ਮੁਹਾ.) ਵਿਆਹ ਦੀ ਇਕ ਰਸਮ ਜਿਸ ਵਿਚ ਲੜਕੀ ਪਾਣੀ ਦੇ ਭਰੇ ਉਸ ਘੜੇ ਪਾਸ ਬੈਠੀ ਰਹਿੰਦੀ ਹੈ ਜਿਸ ਦੇ ਉੱਤੇ ਦੀਵਾ ਬਾਲਿਆ ਜਾਂਦਾ ਹੈ

ਕੁਰਖ਼—(ਪੁ. ਬ. ਵ.) ਰਾਜ ਮਾਂਹ, ਮੋਠੀ

ਕੁਰਬੂ-ਦਾਨਾ—(ਵਿ.) ਬਹੁਤ ਕੁਰਬਣ ਵਾਲਾ, ਕੁਰਬੂ

ਕੁਰਬ ਮਾਰਨਾ—(ਮੁਹਾ.) ਕਦਰ ਘਟਾਉਣੀ

ਕੁਰਬ ਮਾਰਿਆ ਜਾਣਾ—(ਮੁਹਾ.) ਕਦਰ ਘਟਣੀ

ਕੁਰਬ ਲੱਗਣਾ —(ਮੁਹਾ.) ਕਦਰ ਵਧਣੀ, ਮੁਲ ਵਧ ਜਾਣਾ, ਮਾਣ ਵਧ ਜਾਣਾ, ਭਾਗ ਲੱਗਣੇ

ਕੁਰਬ ਲਾਣਾ—(ਮੁਹਾ.) ਕਦਰ ਵਧਾਉਣੀ

ਕੁਰਮਾਣਾ—(ਕ੍ਰਿ. ਅਕ.) ਕੁਮਲਾਉਣਾ

ਕੁਰਲੱਟ—(ਪੁ.) ਕੁਰਲਾਟ

ਕੁਰਲ੍ਹਦ—(ਪੁ.) ਕੁਰਲਾਟ

ਕੁਰੇ ਕੁਰੇ ਕਰਨਾ—(ਮੁਹਾ.) ਕੂਰ ਕੂਰ ਕਰਨਾ

ਕੁਰ੍ਹੇ }<br>ਕੁਰ੍ਹੈ } (ਕ੍ਰਿ. ਵਿ.) ਕਿਧਰੇ, ਕਿਤੇ

ਕੁਰ੍ਹੋਂ—(ਕ੍ਰਿ. ਵਿ.) ਕਿਤੋਂ

ਕੁਲ੍ਹੜ—(ਪੁ.) ਇਕ ਕਿਸਮ ਦਾ ਘਟੀਆ ਸਾਗ

ਕੁਲੱਥ—(ਇ.) ਕੁਲੱਥੀ

ਕੁਲਾਹਣਾ —(ਕ੍ਰਿ. ਸਕ.) ਨਿਦਣਾ

ਕੁਲਾਘਾ—(ਇ.) ਸ਼ਲਾਘਾ ਦੇ ਉਲਟ, ਨਿੰਦਿਆ

ਕੁਲਾਣਾ—(ਕ੍ਰਿ. ਸਕ.) ਕੁਰਲਾਉਣਾ

ਕੁਲਾਫਾਤ—(ਇ.) ਖ਼ੁਰਾਫ਼ਾਤ

ਕੁਵੱਝਾ—(ਕ੍ਰਿ. ਵਿ.) ਕੁਵੱਜਾ

ਕੁਵੜ—(ਪੁ.) (ਵਪਾਰੀ ਸ਼ਬਦ ਹੈ) ਉਹ ਮਾਲ ਜਿਸ ਦਾ ਕੋਈ ਗਾਹਕ ਨਾ ਹਵੇ

ਕੁਵੱੜ ਪੱਲੇ ਪੈਣਾ—(ਮੁਹਾ.) ਕਿਸੇ ਅਜੇਹੇ ਮਨੁੱਖ ਨਾਲ ਸਬੰਧ ਬਣ ਜਾਣਾ ਜਿਸ ਤੋਂ ਛੁਟਕਾਰਾ ਮੁਸ਼ਕਲ ਹੋਵੇ

ਕੁੜਕੂੰ—(ਪੁ.) ਕੁੜਕੜੂੰ

ਕੁੜਮ-ਕੜਾਹੀ—(ਇ.) ਕੁੜਮਾਂ ਦੀ ਖ਼ਾਤਰ ਲਈ ਬਣਾਇਆ ਚੰਗਾ ਭੋਜਨ

ਕੁੜਮ ਕੁੜਮ ਰਲੇ ਤੇ ਵਿਚੋਲੇ ਰਹੇ ਖਲੇ } (ਅਖੋ.) ਦੋ ਧਿਰਾਂ ਦਾ ਮੇਲ ਹੋ ਜਾਣ ਤੇ ਜਦ ਵਿਚੋਲੇ ਦੀ ਲੋੜ ਮੁਕ ਜਾਂਦੀ ਹੈ ਤਾਂ ਕਹਿੰਦੇ ਹਨ

ਕੁੜੀ ਕੁੜੀ ਨੀ ਮਰੀ ਗਈ ਤੇ ਕੁੜੀ ਕੁੜੀਆਂ 'ਚ ਰਲੀ ਗਈ } (ਅਖੋ.) ਭਾਵ ਨਵੀਂ ਵਿਆਹੀ ਕੁੜੀ ਆਪਣਾ ਬਾਲ ਬੱਚਾ ਪਹਿਲੀ ਉਮਰੇ ਮਰ ਜਾਣ ਤੇ ਫੇਰ ਕੁੜੀ ਚਿੜੀ ਬਣ ਜਾਂਦੀ ਹੈ

ਕੁੜੀਉਂ ਵਹੁਟੀ ਬਣਨਾ—(ਮੁਹਾ.) ਸਾਦੀ ਜੇਹੀ ਚੀਜ਼ ਦਾ ਸੰਵਰ ਕੇ ਵਧੀਆ ਹੋ ਜਾਣਾ

ਕੁੜੀਉਂ ਵਹੁਟੀ ਬਣਾਣਾ—(ਮੁਹਾ.) ਸਾਦੀ ਜਹੀ ਚੀਜ਼ ਨੂੰ ਸੰਵਾਰ ਸੰਗਾਰ ਕੇ ਵਧੀਆ ਅਤੇ ਸੋਹਣੀ ਬਣਾ ਦੇਣਾ

ਕੂੰ—(ਇ.) ਕੁੱਕੜ ਦੀ ਜੂੰ

ਕੂੰ ਚੁਕਾਈ ਦੇਣੀ—(ਮੁਹਾ.) ਫਸਤਾ ਵੱਢ ਦੇਣਾ

ਕੂਹਲੀ—(ਇ.) ਦਾਣੇ ਰੱਖਣ ਵਾਲੀ ਭੜੋਲੀ, 'ਦਾਣੇ ਦਾ ਫੱਕਾ ਨਾ ਰਿਹਾ, ਖ਼ਾਲੀ ਪਈਆਂ ਸਨ ਕੂਹਲੀਆਂ'

ਕੂਚੀ—(ਇ.) ਚਾਰ ਲੁੱਚੀਆਂ ਦੂਹਰੀਆਂ ਕਰਕੇ ਉਤੇ ਰਖਿਆ ਕੜਾਹ ਜੋ ਵਿਆਹ ਆਦਿ ਵਿਚ ਸ਼ਰੀਕਾਂ ਨੂੰ ਦਿੱਤਾ ਜਾਂਦਾ ਹੈ

ਕੂਣ—(ਇ.) ਕਾਣ, ਕੌਣ

ਕੂਣ-ਕਸਰ—(ਇ.) ਊਣਤਾਈ, ਘਾਟ, ਕਮੀ(ਲਾ. ਕ੍ਰਿ. ਕੱਢਣਾ)

ਕੂਣਾ—(ਵਿ.) ਕੂਣ ਵਾਲਾ

ਕੂਣੀ ਸਾਮੀ—(ਇ.) ਕੂਲੀ ਸਾਮੀ

ਕੂਰਕਾ—(ਪੁ.) ਕਤੂਰਾ

ਕੂਲ੍ਹੀ—(ਇ.) ਕੂਹਲੀ; ਭੜੋਲੀ

ਕੂੜ-ਕਪਾੜ—(ਪੁ.) ਕੂੜ-ਕਬਾੜ

ਕੂੜੀ }<br>ਕੂੜੀ-ਮੁਚੀ } (ਕ੍ਰਿ. ਵਿ.) ਝੂਠੀ ਮੂਠੀ

ਕੇ—(ਪੜ.) ਕੀ

ਕੇਸਰੀਆ—(ਇ. ਬ. ਵ.) ਕੇਸ, ਵਾਲ

ਕੇਡਾ—(ਵਿ.) ਕਿੱਡਾ

ਕੇਡਾ ਕੋਈ ਨਾ—(ਅਵ.) ਕਿੰਨਾ ਸ਼ੈਤਾਨ, ਕਿੰਨਾ ਚਲਾਕ

ਕੈ—(ਅਵ.) ਕੇ

ਕੈਂ:—(ਪੜ.) ਕਿਸ, 'ਪਰ ਜੇ ਰੱਖਣ ਵਾਲਾ ਹੋਵੇ, ਮਾਰਨ ਤਾਕਤ ਕੈਂ ਨੂੰ' (ਸੈਫ਼ੁਲ)

—ਕੈਂ: ਦਾ—(ਪੜ.) ਕਿਸ ਦਾ

—ਕੈਂ: ਨਾਲ—(ਪੜ.) ਕਿਸ ਨਾਲ

—ਕੈਂ: ਨੂੰ—(ਪੜ.) ਕਿਸ ਨੂੰ

ਕੈਂਹ—(ਪੜ.) ਕਿਸ, ਕਿਸ ਨੇ

ਕੈਹ—(ਪੜ.) ਕੀ

ਕੈਂਹੜਾ—(ਪੜ.) ਕਿਸ ਦਾ

ਕੈਂਡਾ—(ਵਿ.) ਕੇਡਾ

ਕੈਂਢਾ—(ਪੜ.) ਕੈਂਹੜਾ

ਕੈਦਕੀ—(ਇ.) ਇੱਕ ਪਰਕਾਰ ਦੀ ਲਗਾਮ

ਕੈਨੂੰ—(ਕ੍ਰਿ. ਵਿ.) ਕਾਹਨੂੰ

ਕੈੜ—(ਇ.) ਇਤਲਾਹ, ਖ਼ਬਰ, ਸੋ, ਸੂੰਹ (ਲਾ. ਕ੍ਰਿ. ਹੋਣੀ, ਕਰਨੀ, ਰਖਣੀ)

ਕੈੜ ਘਿੰਨਣੀ / ਕੈੜ ਲੈਣੀ }(ਮੁਹਾ.) ਖਬਰ ਲੈਣੀ

ਕੈੜ-ਕਾਂਗ—(ਇ.) ਖ਼ਬਰ ਸੁਰਤ, ਇਤਲਾਹ, ਹਾਲ ਹਵਾਲ (ਲਾ. ਕ੍ਰਿ. ਪੁੱਛਣੀ, ਲੈਣੀ)

ਕੈੜ-ਕਾਂਗ ਰੱਖਣੀ—(ਮੁਹਾ.) ਬਿੜਕ ਲੈਂਦਿਆਂ ਰਹਿਣਾ

ਕੋਈ ਬੂਟੀ ਟੱਪਣੀ—(ਮੁਹਾ.) ਕੋਈ ਬੂਟੀ ਲੰਘਣੀ

ਕੋਹ ਮਰੀ—(ਪੁ.) ਰਾਵਲਪਿੰਡੀ ਦੇ ਜ਼ਿਲੇ ਵਿਚ ਇਕ ਪਹਾੜੀ ਸ਼ਹਿਰ

ਕੋਹਬਰਾ—(ਵਿ.) ਸੁਥਰਾ ਦਾ ਵਿਰੋਧ-ਵਾਚੀ

ਕੋਹਾਟਾ—(ਪੁ.) ਕੋਹ ਕੁ ਜਿੰਨਾ ਪੈਂਡਾ

ਕੋਕਣ ਬੇਰ / ਕੋਕਣੀ ਬੇਰ }(ਪੁ.) ਮਲ੍ਹਿਆਂ ਦੇ ਬੇਰ

ਕੋਕਣੀਆਂ—(ਇ. ਬ. ਵ.) ਮਲ੍ਹਿਆਂ ਦੇ ਬੇਰ

ਕੋਕਣੀ-ਬੇਰੀ—(ਇ.) ਮਲ੍ਹਾ

ਕੋਕਲਾ—(ਪੁ.) ਕੋਲੜਾ

ਕੋਕਲਾ ਛਪਾਕੀ / ਕੋਲੜਾ ਛਪਾਕੀ }(ਇ.) ਕੋਟਲਾ ਛਪਾਕ

ਕੋਠਿਉਂ ਢੱਠਾ ਹੋਇਆ ਹੋਣਾ—(ਮੁਹਾ.) ਘਟੀਆ ਹੋਣਾ, ਕਮੀਨ ਹੋਣਾ

ਕੋਠਾ ਪਾਈ ਬਹਿਣਾ—(ਮੁਹਾ.) ਛਾਉਣੀ ਪਾ ਬਹਿਣਾ

ਕੋਨੀ ਕਣਕ—(ਇ.) ਘੋਨੀ ਕਣਕ

ਕੋਪਰ—(ਪੁ.) ਖੋਪਰ

ਕੋਰ—(ਪੜ.) ਕੌਣ

ਕੋਰਾ—(ਪੁ.) ਸਿਲਮੇ ਸਤਾਰੇ ਦਾ ਇੱਕ ਅੰਗ

ਕੋਲ੍ਹੂੰ—(ਕ੍ਰਿ. ਵਿ.) ਕੋਲੋਂ

ਕੋਵਸਾਹਿਆ—(ਵਿ.) ਬੇਵਸਾਹਿਆ

ਕੋਵਸਾਹੀ—(ਇ.) ਬੇਵਿਸਾਹੀ

ਕੌਂਕ—(ਪੁ.) ਬਟੇਰੇ, ਤਿੱਤਰ ਦੀ ਜਾਤ ਦਾ ਇੱਕ ਜੰਗਲੀ ਪੰਛੀ

ਕੌਰ—(ਇ.) ਗੋਰ, ਕਬਰ

ਕੌਰਾਂ ਜੋਆ / ਕੌਰਾਂ ਜੋਗਾ }(ਵਿ.) ਕਬਰਾਂ ਜੋਗਾ, ਮਰਨ ਜੋਗਾ (ਇਕ ਗਾਹਲ ਹੈ)

ਕੌਰਾ—(ਵਿ.) ਬਿੱਲੀਆਂ ਅੱਖੀਆਂ ਵਾਲਾ

ਕੌਲੀ—(ਇ.) ਬੂੰਘਾ

## ਖ

ਖਸਣਾ—(ਕ੍ਰਿ. ਸਕ.) ਖੋਹਣਾ

ਖਸਮ ਕਰੀ (ਗੱਛਣਾ) ਜਾਣਾ—(ਮੁਹਾ.) ਖਸਮ ਕਰ ਲੈਣਾ

ਖਸਮਾਂ ਨੀਆਂ ਸਵਾਰੀਆਂ / ਕਹੀਂ ਨਾ ਦੇਨੀਆਂ ਵਾਰੀਆਂ }(ਅਖੌ.) ਖਸਮਾਂ ਦੀਆਂ ਸਵਾਰੀਆਂ, ਕਿਸੇ ਨਾ ਦੇਵਣ ਵਾਰੀਆਂ

ਖਸਮਾਨ੍ਹਾ—(ਪੁ.) ਸੌਂਪਣ੍ਹੀ, ਜ਼ਿਮੇਵਾਰੀ

ਖਸਰ—(ਇ.) ਘਸਰ

ਖਸਰਨਾ—(ਕ੍ਰਿ. ਅਕ.) ਘਸਰਨਾ

ਖਹਿਮੀ—(ਇ.) ਖ਼ਮੀ (ਲਾ. ਕ੍ਰਿ. ਖਾਈ)

ਖਹਿਰਨਾ—(ਕ੍ਰਿ.) ਖਹਿਣਾ

ਖਹਿੜਾ—(ਪੁ.) ਰਾਹ

—ਰਾਹ ਖਹਿੜਾ—(ਪੁ.) ਰਾਹ

ਖਹੀ—(ਇ.) ਉੱਲੀ, ਜੰਗਾਲ, ਜ਼ੰਗ (ਲਾ. ਕ੍ਰਿ. ਲੱਗਣੀ)

ਖੱਖੜ—(ਇ.) ਖੱਖਰ

ਖੱਖ—(ਵਿ.) ਘੱਗਾ

ਖਗ—(ਪੁ) ਇਕ ਪੰਛੀ ਦਾ ਨਾਉਂ

ਖੱਘ—(ਇ.) ਖੰਘ

ਖਘਾਰ—(ਪੁ.) ਖੰਘਾਰ

ਖੰਘਾਲਣਾ—(ਕ੍ਰਿ. ਸਕ.) ਜਾਨੋਂ ਮਾਰ ਦੇਣਾ

ਖੰਘਾਲੀ ਛੋੜਨਾ—(ਮੁਹਾ.) ਜਾਨੋਂ ਮਾਰ ਦੇਣਾ

ਖੱਘੀ ਖੱਘੀ ਕੇ ਮਰੀ ਜਾਣਾ—(ਮੁਹਾ.) ਖੰਘ ਨਾਲ ਬੁਰਾ ਹਾਲ ਹੋਣਾ

ਖੱਘੂ—(ਵਿ.) ਖੰਘੂ

ਖਚਕਿਲ੍ਹੀ—(ਇ.) ਖੜਕਿੱਲੀ (ਲਾ. ਕ੍ਰਿ. ਪਾਣੀ)

ਖੱਜਲਿਆਈਂ—(ਇ.) ਖਜਾਲਤ (ਲਾ. ਕ੍ਰਿ. ਹੋਣੀ, ਦੇਖਣੀ)
ਖਜਾਲਤ—(ਇ.) ਸ਼ਰਾਰਤ (ਲਾ. ਕ੍ਰਿ. ਕਰਨੀ)
ਖਜਾਲਤੀ—(ਇ.) ਸ਼ਰਾਰਤੀ
ਖੱਟ—(ਇ.) ਖਾਟ
ਖੱਟਣਾ—(ਕ੍ਰਿ. ਸਕ.) ਖੁੱਟਣਾ
ਖੱਟਰ ਮੱਟ ਤੇ ਹੜਿਆਲ / ਡੋਲ ਹਿੰਨ ਨਾ ਪਾਨੀ ਧਾਰ—(ਮੁਹਾ.) ਭਾਵ ਇਹ ਤਿੰਨੇ ਪਰਕਾਰ ਦੇ ਔਗੁਣਾਂ ਵਾਲੀਆਂ ਗਾਵਾਂ ਮਹੀਆਂ ਦੁਧ ਨਹੀਂ ਦੇਂਦੀਆਂ
ਖੱਟਾ ਚਰ੍ਹੀਟ / ਖੱਟਾ ਚੋਹੜ / ਖੱਟਾ ਚੋੜ੍ਹ—(ਵਿ.) ਖੱਟਾ ਟੀਟ, ਖੱਟਾ ਰੋਟੂ
ਖੱਟਾ ਟਰੀਟ—(ਵਿ.) ਖੱਟਾ ਟੀਟ
ਖਟਾਂਘਾ—(ਵਿ.) ਖੱਟਾ
ਖਟਿਆਈਂ—(ਇ.) ਖਟਿਆਈ
ਖਟੁੱਲ੍ਹਾ—(ਪੁ.) ਖਟੋਲਾ
ਖਡਾਵਣਾ—(ਪੁ.) ਖਿਡੌਣਾ
ਖਡਿਆਲ / ਖਡਾਲ—(ਇ.) ਖੇਡ, ਖਿਡੌਣਾ
ਖਡਿਆਲਾਂ ਕਰਨੀਆਂ / ਖਡਾਲਾਂ ਕਰਨੀਆਂ—(ਮੁਹਾ.) ਖੇਡਾਂ ਖੇਡਣੀਆਂ
ਕਡਿੱਕਲ—(ਵਿ.) ਬਹੁਤ ਖੇਡਣ ਵਾਲਾ
ਖੱਡੀ—(ਇ.) ਟੋਇਆ (ਚੂਨਾ ਸੁਰਖੀ ਆਦਿ ਲਈ)
ਖਡੁੱਕਣਾ—(ਵਿ.) ਖੁੱਡਾ
ਖੰਡੂਰੀ—(ਇ.) ਖੰਡੂਰੀ
—ਖੰਡੂਰੀ ਟੱਲਾ—(ਪੁ.) ਖਿਧੋ ਢੂਡੀ
ਖ਼ੰਡੂਰੀ—(ਇ.) ਖੇਹਨੂੰ
ਖਤਰੰਮ—(ਪੁ.) ਖਤਟੰਮਾ
ਖਤਰੈਣੀ—(ਇ.) ਖਤਰਾਣੀ
ਖਤਰਿੰਮਾ / ਖਤਰਿੰਅਮਾ—(ਵਿ.) ਖਤਰੰਮਾ
ਖਤਾਈ—(ਇ.) ਖਤਾ
ਖੁੰਦੋਲਾ—(ਪੁ.) ਖੰਧੋਲਾ
ਖੰਦੂਰੀ—(ਇ.) ਖੇਹਨੂੰ
ਖੰਧ / ਖੁਧਰ—(ਇ.) ਖੁੰਦਰ
ਖਧਾਈਏਂ ਪਾਣਾ—(ਮੁਹਾ.) ਕੰਮ ਅਧਵਾਟੇ ਰੱਖਣਾ
ਖਧਾਈਏ ਪੈਣਾ—(ਮੁਹਾ.) ਔਖੀ ਹਾਲਤ ਵਿਚ ਹੋਣਾ

ਖੰਧੂਰੀ—(ਇ.) ਖੰਦੂਰੀ
ਖਨਾਹੀ—(ਇ.) ਉਹ ਥਾਂ ਜੋ ਮਿੱਟੀ ਪੁੱਟ ਪੁੱਟ ਕੇ ਬਹੁਤ ਡੂੰਘੀ ਹੋ ਗਈ ਹੋਵੇ
ਖਨੀਭਰਾ—(ਪੁ.) ਖਰੀਂਢ
ਖੰਨੀ-ਖਾਨ—(ਪੁ.) ਖੱਬੀਖ਼ਾਨ
ਖਨੂਰੀ—(ਇ.) ਖੰਦੂਰੀ
ਖਨੌਚਰਨਾ—(ਕ੍ਰਿ. ਸਕ.) ਖੋਚਰਨਾ
ਖਨੌਤਰਨਾ—(ਕ੍ਰਿ. ਸਕ.) ਖਨੌਚਰਨਾ
ਖਪਾਣਾ—(ਕ੍ਰਿ. ਸਕ.) ਜਾਨੋਂ ਮਾਰਨਾ 'ਜਾਨ ਮੇਰੀ ਉਸ ਬੰਦੇ ਅੰਦਰ ਜੋ ਤੁਧ ਕਿਤੇ ਖਪਾਇਆ' (ਸੈਫ਼ੁਲ)
ਖਪਾਰਾ—(ਪੁ.) ਖਪਾ, ਖਪਤ
ਖਪਾਰੇ ਲੱਗਣਾ—(ਮੁਹਾ.) ਖਪਤ ਹੋ ਜਾਣਾ
ਖਫ਼ਕਾਨੁ—(ਪੁ.) ਖ਼ਫਤਾਣ
ਖਫ਼ਕਾਨੀ—(ਵਿ.) ਖਫ਼ਕਾਨ ਦਾ ਰੋਗੀ, 'ਨਾਲ ਕਮਾਲ ਮਹੱਬਤ ਤੇਰੀ ਹੋ ਚੁੱਕਾ ਖਫ਼ਕਾਨੀ' (ਸੈਫ਼ੁਲ)
ਖਫ਼ਕੀ—(ਇ.) ਖਫਗੀ
ਖਫ਼ਕੀ ਉੱਠਣੀ—(ਮੁਹਾ.) ਤੰਗੀ ਉਠਣੀ
ਖਫ਼ਕੀ ਕੱਢਣੀ—(ਮੁਹਾ.) ਖਫਗੀ ਕੱਢਣੀ
ਖਫ਼ਕੀ ਝਾੜਨੀ—(ਮੁਹਾ.) ਖਫਗੀ ਝਾੜਨੀ
ਖ਼ਫ਼ਕੀ ਤੰਗੀ—(ਇ.) ਖਫਗੀ
ਖਫ਼ਲਾਣਾ—(ਕ੍ਰਿ. ਸਕ.) ਕਫ਼ਨਾਉਣਾ
ਖਫ਼ਲੀਰਨਾ—(ਕ੍ਰਿ. ਅਕ.) ਖੱਫ਼ਣ ਪਹਿਨਾਇਆ ਜਾਣਾ
ਖੱਫ਼ਣੀ ਲੱਠਾ—(ਪੁ.) ਖਫਨੀ ਲੱਠਾ
ਖਫੇ ਤੰਗ ਹੋਣਾ—(ਮੁਹਾ.) ਖ਼ਫ਼ਾ ਹੋਣਾ
ਖ਼ਫ਼ੇ—(ਵਿ.) ਖ਼ਫ਼ਾ
ਖੱਬਚ—(ਵਿ.) ਖੱਬਚੂ
ਖ਼ਬਰ ਅਤਰ—(ਇ.) ਖ਼ਬਰ ਸੁਰਤ
ਖੱਬਲਾ—(ਵਿ.) ਖਰਬਲਾ
ਖੱਬੜ / ਖੱਭੜ—(ਪੁ.) ਖੰਭੜ
ਖਭਰਾ—(ਵਿ.) ਬਕਬਕਾ
ਖੰਭੜ / ਖੱਭੜ—(ਪੁ.) ਖੰਭੜੀ
ਖੰਭੜਾਟ—(ਪੁ.) ਪੰਛੀ ਦਾ ਪਰਾਂ ਵਾਲਾ ਬਾਜ਼ੂ
ਖੰਭਾਲਾ—(ਪੁ.) ਇਕ ਖੰਭਾਂ ਵਾਲਾ ਕੀੜਾ
ਖਰਕਾ—(ਪੁ. ਵਿ.) ਖੋਤਾ; ਖੋਤੇ ਦਾ
ਖਰਖਣਾ—(ਪੁ.) ਖੱਖਰ

ਖਰਧਲਾ—(ਵਿ.) ਖੁਰਦਰਾ

ਖਰਪਲਣਾ—(ਕ੍ਰਿ. ਅਕ.) ਉਬਲਣਾ

ਖਰਮਾਨੀ—(ਇ.) ਖ਼ੁਰਮਾਨੀ

ਖਰਾਂਡ—(ਇ.) ਬੁਰਕਾ

ਖਰਾਵ—(ਵਿ.) ਖ਼ਰਾਬ

ਖਰਾਵੀ—(ਇ.) ਖ਼ਰਾਬੀ

ਖਰਾਵੜਾ—(ਪੁ.) ਖਰੋੜਾ

ਖਰਾਵਾਂ—(ਵਿ.)ਜੋ ਖ਼ੈਰੀਅਤ ਨਾਲ ਬੀਤ ਜਾਏ

ਖਰਿਉਂ ਵੱਸੀ ਪੈਣਾ—(ਮੁਹਾ.) ਖਰੇ ਤੋਂ ਹੀ ਵਸ ਪੈਣਾ

ਖਰੀਂਢਾ—(ਪੁ.) ਖ਼ਰੀਂਢ

ਖਲ ਭੋਹ ਭਰਨਾ—(ਮੁਹਾ.) ਬਹੁਤ ਮਾਰਨਾ

ਖਲੁਣਾਂ—(ਕ੍ਰਿ. ਅਕ.) ਖਲੋਣਾ

ਖਲੁਤਾ—(ਵਿ.) ਖਲੋਤਾ

ਖਲੁਰ—(ਪੁ.) ਖੱਲਲ

ਖਲਾ ਨਾ ਜਾਈਂ—(ਅਵ.) ਖਲੋ; ਕਿਥੇ ਜਾਂਦੈਂ

ਖਲਾ ਖਲਾ—(ਕ੍ਰਿ. ਵਿ.) ਖੜਾ ਖੜਾ

ਖਲਾ ਤਲਾ—(ਵਿ.) ਖੜਾ ਖੜਾ, ਜੋ ਜ਼ਿਆਦਾ ਰਿੰਨ੍ਹਿਆ ਜਾਂ ਪਕਾਇਆ ਹੋਇਆ ਨਾ ਹੋਵੇ

ਖਲਾ ਪਿੱਟਣਾ—(ਮੁਹਾ.) ਖੜਾ ਪਿੱਟਣਾ

ਖਲਾ ਪੁਕਾਰਨਾ—(ਮੁਹਾ.) ਖੜਾ ਪੁਕਾਰਨਾ

ਖੱਲਾ (ਲਹਿੰ.)—(ਪੁ.) ਖੋਸੜਾ

ਖਲ੍ਹਾਣਾ—(ਕ੍ਰਿ. ਸਕ.) ਖਲ੍ਹਾਰਨਾ

ਖਲਾੜਾ—(ਪੁ.) ਖਲਵਾੜਾ

ਖਲਿਆਰਨਾ—(ਕ੍ਰਿ. ਸਕ.) ਖਿਲਾਰਨਾ

ਖੱਲੇ ਤੇ ਮਾਰਨਾ—(ਮੁਹਾ.) ਜੁੱਤੀ ਤੇ ਮਾਰਨਾ

ਖਲੇਪੜ—(ਪੁ.) ਖੜੇਪੜ

ਖਲੋੁਤ—(ਇ.) ਖਲ੍ਹੀਰ, 'ਤਨ ਗਲਿਆ ਜਿੰਦ ਨੱਕ ਵਿਚ ਆਈ, ਇਸ਼ਕ ਖਲੋਤ ਨਾ ਕਰਦਾ' (ਸੈਫੁਲ)

ਖੜਕਣਾ ਭਾਂਡਾ / ਖੜਕਨਾ ਭਾਂਡਾ }(ਪੁ.) ਮੂੰਹ ਬੋਲਦਾ ਧੰਨ

ਖੜਕਾ—(ਵਿ.) ਖੜਕੇਦਾਰ

ਖੜੰਗ—(ਇ.) ਤਾਕੀਦ

ਖੜੰਝਾ—(ਪੁ.) ਖੂੰਝਾ

—ਖੜੰਝੇ ਲੱਗਣਾ—(ਮੁਹਾ.) ਖੂੰਜੇ ਲੱਗਣਾ

—ਖੜੰਝੇ ਲਾਣਾ—(ਮੁਹਾ.) ਖੂੰਜੇ ਲਾਉਣਾ

ਖੜਪਾਹੜਾ—(ਵਿ.) ਲੜਾਕਾ

ਖੜਮਾਨੀ—(ਇ.) ਖੁਰਮਾਨੀ

ਖੜ੍ਹਵਾ—(ਵਿ.) ਅਧਖੜ

ਖੜਵਿੱਡਲ—(ਵਿ.) ਖਲਿੰਦੜਾ

ਖੜਵੇਟ—(ਵਿ.) ਵੱਟ ਚਾੜ੍ਹਿਆ ਹੋਇਆ

ਖੜੀਚਣਾ—(ਕ੍ਰਿ. ਅਕ.) ਖੜਾਚਣਾ

ਖੜਾਣਾ—(ਕ੍ਰਿ. ਸਕ.) ਗੁਆਉਣਾ

ਖੜੀਆ—(ਇ.) ਖਰੀਆ

ਖੜੇਪਾ—(ਪੁ.) ਖੜੇਪੜ

ਖਾਇਬਾ / ਖਾਇਵਾ }(ਪੁ.) ਖਾਣ ਵਾਲੀ ਚੀਜ਼

ਖਾਈਏ ਮਨ ਭਾਵਨਾ / ਲਾਈਏ ਜਗ ਭਾਵਨਾ }(ਅਖੋ.) ਖਾਈਏ ਮਨ ਭਾਉਂਦਾ, ਹੰਢਾਈਏ ਜਗ ਭਾਉਂਦਾ

ਖਾਸੀ ਨਾ ਤੇ ਕਮਾਸੀ ਕਹਿ—(ਅਖੋ.) ਭਾਵ ਚੰਗੀ ਖ਼ੁਰਾਕ ਬਿਨਾ ਕੰਮ ਨਹੀਂ ਹੁੰਦਾ

ਖਾਹਸ਼ਾ—(ਪੁ.) ਖਾਸਾ

ਖਾਡੀ (ਲਹਿੰ.)—(ਇ.) ਠੋਡੀ

ਖਾਣ ਜਾਣਾ—(ਕ੍ਰਿ. ਕਰ. ਵਾਚ) ਖਾਧਾ ਜਾਣਾ

ਖਾਣੇ ਪੀਣੇ ਤੀਂ ਕਣੁ ਚੰਗੈ ?—(ਮੁਹਾ.) ਖਾਣ ਪੀਣ ਨਾਲੋਂ ਕੀ ਚੰਗਾ

ਖਾਪਾ—(ਵਿ.) ਖਪਾ ਲੈਣ ਵਾਲਾ

ਖਾਬਾਂ ਖਿਆਲਾਂ 'ਚ ਨਾ ਹੋਣਾ—(ਮੁਹਾ.) ਖ਼ਾਬ ਖਿਆਲ ਵਿਚ ਵੀ ਨਾ ਹੋਣਾ

ਖ਼ਾਰਖ਼ਸ਼ —(ਇ.) ਖ਼ਰਖ਼ਸ਼ਾ

ਖਾਰਿਉਂ-'ਤਾਰ—(ਪੁ.) ਖਾਰਿਉਂ ਉਤਾਰ

ਖਾਵਾ—(ਪੁ.) ਖੀਵੜਾ

ਖਾੜ ਖਾੜ ਕਰਨਿਆਂ—(ਕ੍ਰਿ. ਵਿ.) ਬੜੇ ਰੋਹਬ ਦਾਬ ਨਾਲ

ਖਿਸਕਾਟੂ—(ਵਿ.) ਖਿਸਕੂ (ਲਾ. ਕ੍ਰਿ. ਹੋਣਾ)

ਖਿਖਰਾ ਖਲਿਆਰਨਾ—(ਕ੍ਰਿ. ਸਕ.) ਝਾਟਾ ਖਲਾਰਨਾ

ਖਿੰਘਣਾ—(ਕ੍ਰਿ. ਅਕ.) ਤੈਂਘੜਨਾ

ਖਿਚਕਿਲ੍ਹੀ—(ਇ.) ਖਿਚਕਿਲੀ

ਖਿੱਟ—(ਪੁ.) ਡਲਾ

ਖਿੱਟੀ—(ਇ.) ਡਲੀ

ਖਿੰਡਰਨਾ—(ਕ੍ਰਿ. ਅਕ.) ਖਿੰਡਣਾ

ਖਿੰਡਾਰਨਾ—(ਕ੍ਰਿ. ਸਕ.) ਖਿੰਡਾਉਣਾ

ਖਿੰਡੀ ਪੁੰਡੀ ਜਾਣਾ—(ਕ੍ਰਿ. ਸਮਾਸੀ) ਖਿੰਡ ਪੁੰਡ ਜਾਣਾ

ਖਿਣ—(ਇ.) ਘਰੋੜੀ

ਖਿੱਦਣਾ—(ਕ੍ਰਿ. ਸਕ.) ਰੱਦਣਾ, ਦੁਰਕਾਰਨਾ

ਖਿੱਧੜਾ—(ਵਿ.) ਛਿਦਰਾ

ਖਿਨ੍ਹੀ—(ਇ.) ਗਿੱਚੀ

ਖਿਨੂੰ —(ਪੁ.) ਖੇਹਨੂੰ

ਖਿੱਪ ਕੱਢੀ ਸ਼ੋੜਨੀ
ਖਿੱਪ ਕੱਢੀ ਛੋੜਨੀ } (ਮੁਹਾ.) ਖੁੱਰਾਂ ਕੱਢ ਦੇਣੀਆਂ

ਖਿੱਪ ਨਿਕਲਣੀ
ਖਿੱਪ ਨਿਕਲੀ ਜਾਣੀ } (ਮੁਹਾ.) ਖੁੱਰਾਂ ਨਿਕਲ ਜਾਣੀਆਂ

ਖਿਬੁਕਣਾ
ਖਿਭੱਕਣਾ } (ਕ੍ਰਿ. ਅਕ.) ਖਿੱਝਣਾ

ਖਿਰਸ—(ਪੁ.) ਰਿੱਛ

ਖਿਰਕਲਾ—(ਪੁ.) ਖੱਖਰ

ਖ਼ਿਲਕਤ—(ਇ.) ਖ਼ਲਕਤ

ਖਿੜਪੁੜ ਜਾਣਾ—(ਮੁਹਾ.) ਖਿੰਡ ਪੁੰਡ ਜਾਣਾ

ਖੀਹੜਾ (ਪੁ.)
ਖੀਹੜੀ (ਇ.) } ਫੰਡੀ

ਖੀਲ—(ਇ.) ਕੋਕਾ

ਖੀਵੜਾ—(ਪੁ.) ਜ਼ਿਲਾ ਜਿਹਲਮ ਦਾ ਇਕ ਪਰਸਿੱਧ ਕਸਬਾ ਜਿਥੇ ਲੂਣ ਦੀ ਖਾਣ ਹੈ, ਖੀੜ੍ਹੜਾ

ਖੁਸ਼ ਕਰਨਾ—(ਮੁਹਾ.) ਪਸੰਦ ਕਰਨਾ

ਖੁਸ਼ਕਾ—(ਵਿ.) ਖੁਸ਼ਕੀ

ਖੁਸ਼ਕੀ ਸਾਰੇ ਜਹਾਨੇ ਨੀ
ਖੁਸ਼ਕੀ ਸਾਰੇ ਜ਼ਮਾਨੇ ਨੀ } (ਪੁ.) ਸਾਰੇ (ਜਹਾਨ) ਜ਼ਮਾਨੇ ਦੀ ਖੁਸ਼ਕੀ

ਖੁੱਸਣ—(ਇ.) ਖੁਸਣੀ

ਖੁੱਸਣ
ਖੁੱਸਣੀ } (ਇ.) (ਦਿਲ) ਖੁੱਸਣ ਦਾ ਭਾਵ

ਖ਼ੁਸ਼ੀ ਖ਼ੁਸ਼ਾਈਂ
ਖ਼ੁਸ਼ੀਏਂ ਖ਼ੁਸ਼ੀਏਂ } (ਕ੍ਰਿ. ਵਿ.) ਖ਼ੁਸ਼ੀ ਖ਼ੁਸ਼ੀ

ਖੁੱਖਾ—(ਪੁ.) ਭੁੱਗਾ, ਖੋਖਲਾ

ਖੁੰਗਰਾ —(ਪੁ.) ਖੁੰਘ

ਖੁੱਘ ਲੈਣਾ—(ਮੁਹਾ.) ਖੁੰਘ ਲੈਣਾ

ਖੁੱਘਾ—(ਪੁ.) ਖੁੰਗਾ

ਖੁੱਚ—(ਇ.) ਖੰਜਾ

ਖੁੱਜਤ - (ਇ.) ਹੁੱਜਤ

ਖੁੱਜਤ ਪਟਣੀ
ਖੁੱਜਤਾਂ ਪਟਣੀਆਂ } (ਮੁਹਾ.) ਹੁਜਤਾਂ ਕਰਨੀਆਂ

ਖੁੱਜਤੀ—(ਵਿ.) ਹੁਜਤੀ

ਖੁੱਟ—(ਪੁ.) ਖੁੱਟੀ

ਖੁਟਣਾ—(ਕ੍ਰਿ. ਸਕ.) ਪੁੱਟਣਾ

ਖੁੱਟਰ—(ਪੁ.) ਨੁਕਸ

ਖੁਟਰਾਕ
ਖੁਟਰੀ } (ਵਿ.) ਖੁਟੜੀ

ਖੁੱਟੀ ਕੱਢਣੀ—(ਮੁਹਾ.) ੧. ਨੁਕਤਾ ਕੱਢਣਾ ੨ ਭੇਤ ਦੀ ਗੱਲ ਮਲੂਮ ਕਰਨੀ

ਖੁੱਟੀ—(ਇ.) ਕਾਜ

ਖੁਡੱਕਣਾ
ਖੜੁੱਕਣਾ } (ਪੁ.) ਖੁੱਡਾ

ਖੁੱਡ ਕੈਂਚੂ—(ਪੁ.) ਇੱਕ ਖੇਡ ਜੋ ਡੰਡਿਆਂ ਅਤੇ ਗੇਂਦ ਨਾਲ ਖੇਡਦੇ ਹਨ

ਖੁੜਲਾ—(ਪੁ.) ਖੁੱਡਾ

ਖੁਨਸ—(ਇ.) ਖ਼ਾਰ (ਲਾ. ਕ੍ਰਿ. ਖਾਣੀ)

ਖੁਣਨਾ—(ਕ੍ਰਿ. ਸਕ.) ਪੁਟਣਾ

ਖੁੰਦਕੀ—(ਇ.) ਹੁੱਸੜ

ਖੁਦੇੜ—(ਇ.) ਖਦੇੜਨ ਦਾ ਭਾਵ

ਖੁਦੇੜਨਾ—(ਕ੍ਰਿ. ਸਕ.) ਖਦੇੜਨਾ

ਖੁੰਧਕ —(ਇ.) ਖਾਰ (ਲਾ. ਕ੍ਰਿ. ਦੇਣੀ)

ਖੁੰਧਕ ਦੇਣੀ—(ਮੁਹਾ.) ਤੈਸ਼ ਦਵਾਉਣਾ

ਖੁੰਧਕੀ—(ਵਿ.) ਤੈਸ਼ ਖਾਣ ਵਾਲਾ

ਖੁੰਨਾ--(ਵਿ.) ਟੁੰਡਾ

ਖੁੰਨਾ ਸੇਕਣਾ—(ਮੁਹਾ.) ਬੂਥਾ ਸੇਕਣਾ

ਖੁੰਨੀ - (ਇ.) ਕੂਹਣੀ

ਖ਼ੁਫ਼ਤਾਂ—(ਇ. ਬ. ਵ.) ਨਿਮਾਸ਼ਾਂ

ਖ਼ੁਫ਼ਤਾਂ ਵੇਲਾ—(ਪੁ.) ਨਿਮਾਸ਼ਾਂ ਵੇਲਾ

ਖ਼ੁਫ਼ਤਾਂ ਨੀ ਨਮਾਜ਼—(ਇ.) ਨਿਮਾਸ਼ਾਂ (ਦੀ ਨਮਾਜ਼)

ਖੁੰਬ—(ਇ.) ਛੱਲੀ (ਮੱਕੀ ਦੀ)

ਖੁੰਬਾਰੀ—(ਇ.) ਖੁਮਾਰੀ

ਖੁੰਮ—(ਇ.) ਛੱਲੀ (ਮੱਕੀ ਦੀ)

ਖੁਰਪਣੀ—(ਇ.) ਖੁਰਚਣੀ

ਖੁਰਾ ਖਪਣਾ —(ਮੁਹਾ.) ਖੁਰਾ ਮਿਟਣਾ

ਖੁਰਾ ਗਵਾਈ ਛੋੜਣਾ—(ਮੁਹਾ.) ਖੁਰਾ ਗੁਆ ਦੇਣਾ

ਖੁਰੀ—(ਇ.) ਦੌੜ

ਖੁਰੀਉ ਖੁਰੀ
ਖੁਰੀਏਂ ਖੁਰੀਏਂ } (ਕ੍ਰਿ. ਵਿ.) ਭਜਦਿਆਂ ਹੋਇਆਂ

ਖੁਲ੍ਹ ਮੁਆਹ—(ਇ.) ਪੂਰੀ ਪੂਰੀ ਆਜ਼ਾਦੀ (ਲਾ. ਕ੍ਰਿ. ਦੇਣੀ)

ਖੁਲ੍ਹੀ ਮੁਆਹ—(ਇ.) ਖੁਲ੍ਹ ਮੁਆਹ

ਖੂਸਾ—(ਪੁ.) ਖੋਸਾ

ਖੂਹੇ ਨੀ ਮਿੱਟੀ ਖੂਹੇ ਕੀ ਲੱਗੀ ਜਾਣੀ—(ਮੁਹਾ.) ਖੂਹ ਦੀ ਮਿੱਟੀ ਖੂਹ ਤੇ ਹੀ ਲੱਗ ਜਾਣੀ

ਖੂਹ ਛੋਡਣਾ—(ਮੁਹਾ.) ਖੂਹ ਛੱਡਣਾ

ਖੂਖਾਂ ਤੇ ਖੂਖਾਂ ਚੜ੍ਹਨੀਆਂ—(ਮੁਹਾ.) ਗਲ੍ਹ ਤੇ ਗਲ੍ਹ ਚੜ੍ਹਨੀ

ਖੇਪਾ ਪੂਰਨਾ—(ਮੁਹਾ.) ਖੱਪਾ ਪੂਰਨਾ

ਖੇਲ—(ਇ.) ਕਿਆਰਾ

ਖੇੜ—(ਇ.) ਖੇਡ

ਖੇੜ ਪਾਣੀ—(ਮੁਹਾ.) ਖੇਡ ਪਾਉਣਾ

ਖੇੜ ਮਚਣੀ—(ਮੁਹਾ.) ਖੇਡ ਮਚਣਾ

ਖੇੜਨਾ—(ਕ੍ਰਿ. ਅਕ.) ਖੇਡਣਾ

ਖੇੜੀ—(ਇ.) ੧. ਪਠਾਣੀ ਚੱਪਲ ੨. ਖੜਾਂ

ਖ਼ੈਬਰ—(ਪੁ.) ਦੁਰਾਡ, ਦੂਰੀ

ਖੈਰ ਮਮਾਰਖ / ਖੈਰ ਮੁਮਾਰਖ—(ਇ.) ਖ਼ੈਰ ਮੁਬਾਰਕ

ਖੋਸਾ—(ਪੁ.) ਇਕ ਪਰਕਾਰ ਦੀ ਚੌੜੇ ਮੂੰਹ ਵਾਲੀ ਜੁਤੀ

ਖੋਖੜੀ—(ਇ.) ਖੋਖਲੀ

ਖੋਤੀ ਕੀ ਹੱਥ ਲਾਣਾ—(ਮੁਹਾ.) ਬਿੱਲੀ ਨਿੱਛਣਾ

ਖੋਤੀ ਖੁਭਣੀ—(ਮੁਹਾ.) ਕੰਮ ਅੜਨਾ

ਖੋਤੀ ਥਾਂ ਬਹੀ ਜਾਣੀ—(ਮੁਹਾ.) ਥਕ ਟੁੱਟ ਕੇ ਚੂਰ ਹੋ ਜਾਣਾ, ਹਿੰਮਤ ਜਾਂਦੀ ਰਹਿਣੀ

ਖੋਪਰ—(ਪੁ.) ਖੋਪਰੀ

ਖੋਮਾ—(ਪੁ.) ਖੁਰਮਾਂ

ਖੜ (ਪੁ.) / ਖੋੜੀ (ਇ.)—ਅਖਰੋਟ

ਖੋੜਾ—(ਪੁ.) ਮੋਟੀ ਕੌਡੀ

ਖੋੜਾ ਲੱਗਣਾ—(ਮੁਹਾ.) ਨਿਸ਼ਾਨਾ ਲੱਗਣਾ

ਖੋਂਚਾ—(ਪੁ.) ਵੱਡਾ ਤੈਂਥਾ

ਖੋਡਾ—(ਵਿ.) ਝੁੱਡਾ

ਖੋੜ—(ਪੁ.) ਜ਼ਿਲ੍ਹਾ ਅਟਕ ਦਾ ਇਕ ਮਸ਼ਹੂਰ ਕਸਬਾ ਜਿੱਥੋਂ ਮਿੱਟੀ ਦਾ ਤੇਲ ਨਿਕਲਦਾ ਹੈ

## ਗ

ਗਉਤਰ—(ਪੁ.) ਗਹੁਤਰ

ਗਊ ਨੀ ਗਊ—(ਵਿ.) ਗਊ ਦੀ ਗਊ

ਗਸ਼ਣਾ—(ਕ੍ਰਿ. ਅਕ.) ਗੱਛਣਾ

ਗਸ਼ਤਾ—(ਵਿ. ਪੁ.) ਲਫੰਗਾ

ਗਸ਼ਾਂ ਪੈਣੀਆਂ / ਗਸ਼ੀਂ ਜਾਣਾ—(ਮੁਹਾ.) ਗਸ਼ ਪੈਣਾ

ਗਹਿਮਚ / ਗਹਿੰਵਚ—(ਪੁ.) ਗਾਹ

—ਗਹਿਮਚ ਪਈ ਗਸ਼ਣਾ—(ਮੁਹਾ.) ਗਾਹ ਪੈ ਜਾਣਾ

ਗਹਿਲਾ (ਪੁਣਛ)—(ਪੁ.) ਸਾਹਨ

ਗਹੀ—(ਇ.) ਭੜੋਲੀ

ਗਹੀ ਕੇ—(ਕ੍ਰਿ. ਵਿ.) ਗਹਿ ਕੇ

ਗੰਗੇਰ—(ਪੁ.) ਇਕ ਪਹਾੜੀ ਝਾੜੀ ਤੇ ਉਸ ਦਾ ਫਲ

ਗੱਚ ਭਰੀ ਆਵਣਾ—(ਮੁਹਾ.) ਗਚ ਭਰ ਆਉਣਾ

ਗੱਚੀ-ਚਾਰਾ—(ਪੁ.) ਰੀਜੀ ਚਾਰਾ

ਗੱਛਣਾ—(ਕ੍ਰਿ. ਅਕ.) ਜਾਣਾ

ਗੱਜਣਾ ਗੜ੍ਹੁੱਕਣਾ / ਗੱਜਨਾ ਗੜ੍ਹੁੱਕਨਾ—(ਵਿ.) ਗੱਜਦਾ ਗੁੜ੍ਹੱਕਦਾ

ਗਜ਼ਬ ਹੋਈ ਜਾਣਾ—(ਮੁਹਾ.) ਗਜ਼ਬ ਹੋ ਜਾਣਾ

ਗਜ਼ਬ ਨਾ—(ਵਿ.) ਗਜ਼ਬ ਦਾ

ਗਜਬਾਂ ਨਾ / ਗਜਬੇ ਨਾ—(ਵਿ.) ਗਜ਼ਬ ਦਾ

ਗਜ਼ਬੇ ਨੇ ਚਾਣਾ—(ਮੁਹਾ.) ਗਜ਼ਬ ਨੇ ਚੁਕਣਾ

ਗੱਜੀ ਵੱਜੀ ਕੇ (ਕੈ)—(ਕ੍ਰਿ. ਵਿ.) ਗੱਜ ਵੱਜ ਕੇ

ਗਜੀਬਰ / ਗਜ਼ੀਵਰ—(ਪੁ.) ਇਕ ਪਰਕਾਰ ਦਾ ਬਹੁਤ ਹੀ ਪਤਲਾ ਵੱਡੀ ਦਾ ਬੁਣਿਆ ਕਪੜਾ ਜਿਸ ਦਾ ਅਰਜ਼ ਗਜ਼ ਹੁੰਦਾ ਹੈ

ਗਜੈਬੀ / ਗਜੈਬੀ ਗੋਲਾ—(ਵਿ.) ਹਰਾਮੀ

ਗਜ਼ੈਬੋਂ—(ਕ੍ਰਿ. ਵਿ.) ਅਜ਼ਗੈਬ

ਗੱਟ—(ਪੁ.) ਰੀਡਾ (ਲਾ. ਕ੍ਰਿ. ਕਰਨਾ, ਕਰਾਣਾ)

ਗਠਈਆ—(ਵਿ.) ਗਿੱਠੀਆ

ਗਠੁੱਲ੍ਹਾ—(ਪੁ.) ਖਟੋਲਾ

ਗੱਡਣ—(ਪੁ.) ਲਿਪਾਈ ਲਈ ਮਿੱਟੀ ਵਿਚ ਪਾਉਣ ਵਾਲੀ ਤੂੜੀ, ਲਿੱਦ, ਗੋਹਾ ਆਦਿ

ਗਡਵਾ—(ਪੁ.) ਗੜਵਾ

—ਗਡਵੀ—(ਇ.) ਗੜਵੀ

ਗਡਾਣਾ—(ਕ੍ਰਿ. ਸਕ.) ਰਲਾਉਣਾ

ਗੱਡੀ ਖਲੁਣੀ—(ਮੁਹਾ.) ਗੱਡਾ ਖਲੋਣਾ

ਗਡੀਹਰਨਾ—(ਪੁ.) ਗਡੀਹਰਾ

ਗਡੀਹਰਨੇ ਲੋੜਨਾ—(ਮੁਹਾ.) ਆਸਰੇ ਲੋੜਨਾ

ਗੱਢ—(ਇ.) ਗੰਢ

ਗੱਢ-ਕਪ—(ਪੁ.) ਗੰਢ-ਕੱਪ

ਗੱਢ ਕੱਪੀ ਲੈਣੀ—(ਮੁਹਾ.) ਗੰਢ ਕੁਤਰ ਲੈਣੀ

ਗੱਢ-ਤਰੁਪ<br>ਗੱਢ-ਤ੍ਰੁਪ } (ਪੁ.) ਗੰਢ ਤ੍ਰੁਪ

ਗੱਢ ਲੈਣਾ<br>ਗੱਢੀ ਲੈਣਾ } (ਮੁਹਾ) ਗੰਢ ਲੈਣਾ

ਗੱਢੜ—(ਪੁ.) ਗੰਢੜ

ਗੱਢੜੀ—(ਇ.) ਗੰਢੜੀ

ਗਢੜੀ ਦਈ ਕੇ ਨੱਢੜੀ ਆਨਣੀ—(ਮੁਹਾ.) ਮੁਲ ਦੀ ਤੀਵੀਂ ਲਿਆਉਣੀ

ਗੰਢਾ—(ਪੁ.) ਗੰਢਾ

ਗੰਢੀ ਲੈਣਾ<br>ਗੱਢੀ ਲੈਣਾ } (ਮੁਹਾ.) ਗੰਢ ਲੈਣਾ

ਗੱਢੀਉਂ—(ਕ੍ਰਿ. ਵਿ.) ਗੰਢੀਉਂ

ਗਢੀਰਾ—(ਪੁ.) ਗੰਢੀਰਾ

ਗੰਤ ਕਰਾੜੇ ਹੇਠ ਜੱਟੀ ਆਵੇ ਜਾਵੇ—(ਅਖੌ.) ਜਦ ਕਿਸੇ ਦੀ ਕੋਈ ਚੀਜ਼ ਕਿਸੇ ਦੇ ਕਾਬੂ ਵਿਚ ਹੋਵੇ ਤਾਂ ਉਹ ਉਸ ਦੇ ਅਧੀਨ ਰਹਿੰਦਾ ਹੈ

ਗੰਦ ਪਸਾਹਦ—(ਪੁ.) ਗੰਦ ਫਸਾਦ

ਗਦਾਮ<br>ਗਦਾਂਵ } (ਪੁ.) ਬਟਣ

ਗੰਨ੍ਹ—(ਇ.) ਗੰਧ

ਗੰਨ੍ਹ ਜਾਨੀਂ ਰਹਿਣੀ—(ਮੁਹਾ.) ਦਲਿੱਦਰ ਕੱਟਿਆ ਜਾਣਾ

ਗਨ੍ਹਾਰ—(ਪੁ.) ਇਕ ਪਰਕਾਰ ਦਾ ਸਾਗ

ਗਨੀਰਾ—(ਪੁ.) ਗਨ੍ਹਾਰ

ਗਨ੍ਹੀਰਾ—(ਪੁ.) ਕਨੇਰ

ਗੱਪ ਗੜੱਪ—(ਇ.) ਗੱਪ ਸ਼ੜੱਪ

ਗੁੱਪਾ—(ਪੁ.) ਗੱਪ

ਗਬੂਤਰ—(ਪੁ.) ਗਉਤਰ

ਗਭਰੀਟ—(ਪੁ.) ਗਭਰੋਟ

ਗੱਭਾ—(ਪੁ.) ਬਾਜਰੇ ਦਾ ਲਵਾ ਸਿੱਟਾ

ਗਮ ਲਾਈ ਘਿੰਨਣਾ—(ਮੁਹਾ.) ਗ਼ਮ ਲਾ ਲੈਣਾ

ਗਮਣਾ—(ਕ੍ਰਿ. ਅਕ.) ੧. ਗੁਆਚਣਾ, ਗੁਮ ਹੋਣਾ ੨ ਖ਼ਰਾਬ ਹੋਣਾ, ਵਿਗੜਨਾ

—ਗਮੀ ਜਾਣਾ—(ਕ੍ਰਿ. ਅਕ.) ੧. ਖਰਾਬ ਹੋ ਜਾਣਾ ੨. ਗੁੰਮ ਹੋ ਜਾਣਾ

ਗਮਾਊ—(ਵਿ.) ਗੁਆਊ

—ਘਰ ਗਮਾਊ—(ਵਿ. ਪੁ.) ਘਰ ਗੁਆਊ

ਗਮਾਣਾ—(ਕ੍ਰਿ. ਸਕ.) ਗੁਆਉਣਾ

ਗਰਸਲਣਾ—(ਕ੍ਰਿ. ਅਕ.) ੧. ਗਲਣਾ ੨. ਗਿੱਲਾ ਹੋ ਕੇ ਢਿੱਲਾ ਹੋ ਜਾਣਾ

ਗਰਕੀਆਂ—(ਇ.) ਗਰਕੀ (ਸਾਈਂ ਨੀਂ)

ਗਰਕੀ ਸਾਈਂ ਨੀਂ—(ਇ.) ਰੱਬ ਦੀ ਮਾਰ

ਗਰਗਾਵੀ—(ਇ.) ਗੁਰਗਾਬੀ

ਗਰਜਾਂ ਕਰਨੀਆਂ—(ਮੁਹਾ.) ਗਰਜ਼ਾਂ ਪੂਰੀਆਂ ਕਰਨੀਆਂ

ਗਰੰਡਾ—(ਪੁ.) ਇਕ ਝਾੜੀ ਤੇ ਉਸ ਦਾ ਫਲ

ਗਰਮ ਕੌਸ—(ਵਿ.) ਗਰਮ ਕੋਸਾ

ਗਰਮਿਆਇਸ਼—(ਇ.) ਗਰਮਾਇਸ਼

ਗਰਮਿਆਈਂ—(ਇ.) ਗਰਮਾਈ

ਗਰਾਂ—(ਪੁ.) ਗਿਰਾਂ

ਗਰਾਉਂ ਗਰਾ—(ਕ੍ਰਿ. ਵਿ.) ਗਿਰਾਉਂ ਗਿਰਾਂ

ਗਰਾਈਂ—(ਵਿ. ਪੁ.) ਗਿਰਾਈਂ

ਗਰਾਏਂ ਨਾ ਚੌਧਰੀ ਜੁੱਤੀਆਂ ਨਾ ਅੱਧ—(ਅਖੌ.) ਭਾਵ ਪਿੰਡ ਦੇ ਚੌਧਰੀ ਨੂੰ ਹਰ ਗਲ ਵਿਚ ਹਿੱਸਾ ਵਟਾਉਣਾ ਪੈਂਦਾ ਹੈ

ਗਰਾਂਦਾਰ—(ਪੁ.) ਗਿਰਾਂਦਾਰ

ਗਰਾਂਦਾਰੀ—(ਇ.) ਗਿਰਾਂਦਾਰੀ

ਗਰਾਹ ਕ—(ਵਿ.) ਗਰਾਹੀ ਕੁ

'ਗਰਾਹਣਾ—(ਕ੍ਰਿ. ਸਕ.) ਉਗਰਾਹੁਣਾ

'ਗਰਾਹੀ—(ਇ.) ਉਗਰਾਹੀ

ਗਰਾਦ—(ਪੁ.) ਗੜ੍ਹਾਟ

ਗਰੋਲਾ—(ਪੁ.) ਫਰੋਲਾ

ਗਰੋਲਾ ਗਰਾਲੀ—(ਇ.) ਫਰੋਲਾ ਫਰਾਲੀ

—ਹਥ ਗਰੋਲਾ—(ਪੁ.) ਹਥ ਫਰੋਲਾ

—ਕਾ ਗਰੋਲੀ—(ਇ.) ਕਾਂ-ਫਰੋਲੀ

ਗਰੋੜਾ—(ਪੁ.) ਗੜ੍ਹੂਮ (ਲਾ. ਕ੍ਰਿ. ਪਾਣਾ, ਪੈਣਾ)

ਗਰੋੜੀ—(ਇ) ਘਰੋੜੀ

—ਵੱਡੇ ਭਾਂਡੇ ਨੀ ਗਰੋੜੀ ਈ ਮਾਣ ਨਹੀਂ—(ਅਖੌ.) ਵੱਡੇ ਘਰ ਦੀ ਘਰੋੜੀ ਹੀ ਨਹੀਂ ਮਾਨ

ਗਲ ਕਰਾਂ ਗੱਲੇ ਨਾਲ, ਨੱਕ ਕੱਪਾਂ ਵੱਲੇ ਨਾਲ—(ਅਖੌ.) ਜਦ ਕੋਈ ਵਿੱਧੀ ਜਾਂ ਢੰਗ ਨਾਲ ਕੋਈ ਕੰਮ ਕਰੇ ਤਾਂ ਕਹਿੰਦੇ ਹਨ

ਗਲ (ਗੱਲੇ) ਤੇ ਪਹਿਰਾ ਦੇਣਾ—(ਮੁਹਾ.) ਗਲ ਤੇ ਪਹਿਰਾ ਦੇਣਾ

ਗੱਲ ਦੇਣੀ—(ਮੁਹਾ.) ਗੱਲ ਦੱਸਣਾ

ਗਲ ਪਈ ਵਜਾਈ ਲੋੜੀਏ—(ਅਖੌ.) ਗਲ ਪਿਆ ਢੋਲ ਵਜਾਉਣਾ ਹੀ ਪੈਂਦਾ ਹੈ

ਗੱਲ ਪਾਈ ਘਿੰਨਣਾ—(ਮੁਹਾ.) ਗਲ ਪਾ ਲੈਣਾ

ਗੱਲ ਮੈਂਢੇ ਹੱਥ ਤੈਂਢੇ—(ਅਖੌ.) ਜਦ ਕੋਈ ਪੂਰੀ ਤਰ੍ਹਾਂ ਅਧੀਨ ਹੋਵੇ ਤਾਂ ਕਹਿੰਦੇ ਹਨ

ਗਲਣਾ—(ਪੁ.) ਵੱਡੀ ਗਲਣੀ

ਗਲਣੀ—(ਇ.) ਕਟਵੀ, ਚਾਟੀ

ਗਲਵੰਗੜੀ—(ਇ.) ਗਲਵਕੜੀ

ਗਲਵਾਨ—(ਪੁ.) ਗਲਾ, ਗਲਮਾ

ਗਲੁੜ—(ਵਿ. ਪੁ.) ਗੱਲੂ

ਗਲਾਟੀ—(ਇ.) ਗਲਮਾ

ਗਲਾਡਿੰਗੀ —(ਇ.) ਉਲੱਟੀ ਸਿੱਧੀ ਗਲ

ਗਲਾਣਾ (ਡੋਗਰੀ)—(ਕ੍ਰਿ. ਸਕ.) ਆਖਣਾ, ਕਹਿਣਾ

ਗਲਾਰਾ—(ਪੁ.) ਗਰਾਰਾ

ਗਲਾਰੀ—(ਇ.) ਗਰਾਰੀ

ਗੱਲੀ—(ਇ.) ਜੁਗਾਲੀ (ਲਾ. ਕ੍ਰਿ. ਕਰਨੀ)

ਗਲੀਠੀ—(ਇ.) ਮੱਟੀ, ਪੋਰੀ

ਗਲੀਤੀ—(ਇ.) ਗਿੱਲਤੀ (ਲਾ. ਕ੍ਰਿ. ਬੰਨ੍ਹਣੀ, ਮਾਰਨੀ)

ਗਲੱਛੀ—(ਪੁ.) ਉਛਣ

ਗਲੰਜ—(ਇ.) ਗੁੰਝਲ

ਗਲੂ—(ਪੁ.) ਗਰਾਹ (ਲਾ. ਕ੍ਰਿ. ਮਾਰਨਾ)

'ਗਲੇਰਾ—(ਵਿ.) ਅੱਗਲਾ (ਬਹੁਤਾ)

ਗਲੋਹੜਨਾ—(ਕ੍ਰਿ. ਸਕ.) ਉਲੇਹੜਨਾ

ਗਲੋਖੜ—(ਵਿ.) ਗਲਾਧੜ

—ਗੱਲਾਂ ਨਾ ਗਲੋਖੜ—(ਵਿ. ਪੁ.) ਗੱਲਾਂ ਦਾ ਗਲਾਧੜੀ

ਗਲੋਲਣ } (ਇ.) ਗੁਲੇਲਣ, ਗਲੇਲਣ
ਗਲੋਲਣੀ }

ਗੰਵਣਾ—(ਕ੍ਰਿ. ਅਕ.) ਗੁੰਮਣਾ

ਗਵੱਲ ਕਰਨਾ—(ਮੁਹਾ.) ਗੱਲੀ ਕਰਨਾ

ਗਵਾਢ—(ਪੁ.) ਗੁਆਂਢ

ਗਵਾਢ-ਗਤੀ—(ਇ.) ਗਵਾਂਢੀਪਨ

ਗਵਾਢੀ—(ਵਿ.) ਗੁਆਂਢੀ

ਗਵ੍ਹਾਤੜੀ—(ਇ.) ਚੋਲਾ, ਗੁਹੱਥੜੀ

ਗੜੁਮ—(ਕ੍ਰਿ. ਵਿ.) ਘੜੁੰਮ

ਗੜਾਟ—(ਪੁ.) ਇਕ ਲੂਣਾ ਖੂਹ ਜੋ ਭੁਮੇਲੀ (ਜਿਹਲਮ) ਦੇ ਪਾਸ ਹੈ । ਇਸ ਦਾ ਪਾਣੀ ਪੀਣ ਨਾਲ ਜੁਲਾਬ ਲਗ ਜਾਂਦੇ ਹਨ

ਗੜ੍ਹਕਣਾ—(ਕ੍ਰਿ. ਅਕ੍ਰ.) ਗੁੜ੍ਹਕਣਾ

ਗੜੂੱਤੀ—(ਇ.) ਗੁੜ੍ਹਤੀ

ਗੜ੍ਹੂ—(ਇ.) ਗਲੋ

ਗਾਇਰ—(ਇ.) ਗਾਜਰ

ਗਾਹ ਬਾਹਣਾ—(ਮੁਹਾ.) ਗਾਹ ਪਾਉਣਾ

ਗਾਹਕੀ—(ਪੁ.) ਗਾਹਕ

ਗਾਹਲ ਮਾਹੜ —(ਇ.) ਗਾਲੀ ਗਲੋਚ

ਗਾਹਲੋ ਮਵਾਹਲੀ ਹੋਣਾ—(ਮੁਹਾ.) ਗਾਲ੍ਹੋਂ ਗਾਲੀ ਹੋਣਾ'

ਗਾਚ—(ਪੁ.) ਚਾਕ

ਗਾਂਢਾ—(ਪੁ.) ਕੜੀ

ਗਾਲੀਆਂ ਗਾਣਾ—(ਮੁਹਾ.) ਗਾਉਣ ਗਾਉਣੇ

ਗਾਵਣ—(ਪੁ.) ਗਾਉਣ, ਗੀਤ

ਗਾਵਣ ਪਾਣਾ—(ਮੁਹਾ.) ਗਾਉਣ ਪਾਉਣੇ

ਗਾੜ—(ਇ.) ੧. ਗੀਟਾ ੨. ਗੀਟਿਆਂ ਵੱਟਿਆਂ ਦੀ ਥਾਂ

ਗਾੜ੍ਹਾ—(ਪੁ.) ਘਾਹ ਦਾ ਢੇਰ

ਗਿਆ ਗਮਾਤਾ—(ਵਿ.) ਗਿਆ ਗੁਆਤਾ

ਗਿਟਣਾ } (ਵਿ.) ਗਿਟਕਣਾ
ਗਿਟੁਮਾਂ }

ਗਿਠਈਆ—(ਵਿ. ਪੁ.) ਗਿਠੀਆ

ਗਿੱਠੇ ਤੇ ਚਾਹੜਨਾ—(ਮੁਹਾ.) ਚੀਚੀ ਅਤੇ ਅੰਗੂਠੇ ਦੁਆਲੇ ਅਟੇਰਨ ਵਾਂਗੂੰ (ਧਾਗੇ ਆਦਿ ਨੂੰ) ਵਲ੍ਹੇਟਣਾ

ਗਿੱਢੀ—(ਇ.) ਖੂਹ ਦੀ ਦੋਸਾਂਗੀ ਲੱਕੜ ਜਿਸ ਦੇ ਉਤੇ ਭੌਣੀ ਲੱਗੀ ਹੁੰਦੀ ਹੈ

ਗਿਣਤਰੀ—(ਇ.) ਗਿਣਤੀ (ਲਾ. ਕ੍ਰਿ. ਹੋਣਾ, ਕਰਨਾ)

ਗਿਣਤਰੀਆਂ 'ਚ ਪੈਣਾ—(ਮੁਹਾ.) ਗੇਣਤਰੀਆਂ 'ਚ ਪੈਣਾ

ਗਿੱਤਾ—(ਵਿ.) ਗਿਣਿਆ ਹੋਇਆ, ਗਿਣਤੀ ਕੀਤਾ ਹੋਇਆ

ਗਿੱਭੀ—(ਇ.) ਪੋਦੇ ਦੀ ਉਹ ਅੱਖ ਜਿੱਥੋਂ ਟਾਹਣੀ ਫੁਟਦੀ ਹੈ

ਗਿਰਗਲ—(ਇ.) ਗਲਗਲ

ਗਿਰਦ-ਨਵਾਹੀ—(ਇ.) ਗਿਰਦ ਨਵਾਹ, ਆਲਾ ਦੁਆਲਾ

ਗਿਰਦੀ—(ਇ.) ਭੁਵਾਟਣੀ

ਗਿਰਦੀ ਖਾਣੀ—(ਮੁਹਾ.) ਭਵਾਂਟਣੀ ਖਾਣਾ

ਗਿਰਮਾਲਾ—(ਪੁ.) ਗਰਮਾਲਾ

ਗਿਰਾਈਂ—(ਵਿ. ਪੁ.) ਗਿਰਾਂਦਾਰ

ਗਿਰਾਂ ਗਤੀ—(ਇ.) ਗਰਾਂਦਾਰੀ

ਗਿਰਾਂਦਾਰ—(ਪੁ.) ਗਿਰਾਈਂ

ਗਿਲਝ—(ਇ.) ਗਿੱਦ

ਗਿੱਲਾ ਪੀਹਣ ਬਾਹਣਾ—(ਮੁਹਾ.) ਗਿੱਲਾ ਪੀਹਣ ਪਾਉਣਾ

ਗਿੜ੍ਹਕ—(ਇ.) ਗਿਟਕ

ਗਿੜਨਾ—(ਕ੍ਰਿ. ਅਕ.) ਗਿਰਨਾ

ਗੀਹਟੂ—(ਵਿ.) ਗਿਟਨਾ

ਗੀਗਾ —(ਪੁ.) ਕਾਕਾ

ਗੁਸਤਾਨ—(ਪੁ.) ਗੋਹਿਸਤਾਨ

ਗੱਸੇ ਕੀ ਗਾਖੀ ਜਾਣਾ—(ਮੁਹਾ.) ਗੁੱਸੇ ਦੀ ਪਰਵਾਹ ਨਾ ਕਰਨੀ, ਗੁੱਸੇ ਨੂੰ ਸਮਝ ਜਾਣਾ

ਗੁੱਸੇ ਨਾ ਡਾਢਾ—(ਵਿ.) ਗੁੱਸੇ ਦਾ ਡਾਢਾ, ਗੁਸੈਲ, ਗੁਸੈਲਾ

ਗੁੱਸੇ ਨੀਆਂ ਦੇਣੀਆਂ—(ਮੁਹਾ.) ਗੁੱਸੇ ਵਿਚ ਮੰਦਾ ਚੰਗਾ ਬੋਲਣਾ

ਗਹਾਣਾ—(ਕ੍ਰਿ. ਪ੍ਰੇ.) ਗਹਾਉਣਾ

ਗੁਹਾਤੜੀ —(ਇ.) ਬੱਚ ਦਾ ਢੋਲਾ

ਗੁਖੋਲ—(ਪੁ.) ਖੀਸਾ, ਥੈਲਾ

ਗੁੱਖਲ ਖ਼ਾਲੀ ਹੋਈ ਜਾਣਾ—(ਮੁਹਾ.)ਖੀਸਾ ਖ਼ਾਲੀ ਹੋ ਜਾਣਾ

ਗੁੱਖਲਵਾਂ—(ਵਿ.) ਇਕੱਠਾ ਕੀਤਾ ਹੋਇਆ, ਰੱਜਵਾਂ

ਗੁਗ੍ਹੀ ਗਰੇਸ਼ਟਾ—(ਵਿ.) ਗੜੂ ਗਰੇਸ਼ਟਾ

ਗੁੱਝ—(ਇ.) ਹੁੱਝ

ਗੁੱਝੀਂ ਮਾਰਨਾ—(ਮੁਹਾ.) ਹੁੱਝਾਂ ਨਾਲ ਮਾਰਨਾ

ਗੁਟਕੂੰ—(ਪੁ.) ਕਾਲਾ ਡੋਡ

ਗੁਟਕੂੰ ਬਣੀ ਜਾਣਾ—(ਮੁਹਾ.) ਨਿਕੰਮਾ ਹੋ ਜਾਣਾ

ਗੁੱਠਾ—(ਪੁ.) ਗੋਡਾ

ਗੱਡਣਾ—(ਕ੍ਰਿ. ਸਕ.) ਗੱਡਣਾ

ਗੁੱਤਲੀ—(ਇ.) ਗੁੱਤਨੀ

ਗੁੱਥੀ—(ਇ.) ਖੱਤੀ

ਗੱਥੀ ਪਹਿਣਾ—(ਪੁ.) ਖੁੱਤੀ ਪਾਉਣਾ (ਖੇਡ)

ਗੁੰਧਲਣਾ—(ਕ੍ਰਿ. ਅਕ.) ਗੰਧਲਣਾ

ਗੁੰਧਾਲਣਾ—(ਕ੍ਰਿ. ਸਕ.) ਗੰਧਾਲਣਾ

ਗੁਫਰ—(ਪੁ.) ਗੁਮਰ, ਗੁਬਰ

ਗੁਫਰੂ—(ਪੁ.) ਸੰਘੀਆਂ

ਗੁਬਾਰੀ—(ਇ.) ਗੁਬਾਰ, 'ਇਕ ਦਿਨ ਝੱਖੜ ਵਾਉ ਖਲੋਤੀ, ਹੋਈ ਦੂਰ ਗੁਬਾਰੀ (ਸੈਫ਼ੁਲ)

ਗੁੱਭ—(ਇ.) ਗੁੱਝ (ਲਾ. ਕ੍ਰਿ. ਮਾਰਨੀ)

ਗੁਭਿਆਣਾ—(ਕ੍ਰਿ. ਸਕ.) ਗੁੱਝਾਂ ਮਾਰਨੀਆਂ

ਗੁਮਾਨੀ—(ਵਿ.) ਗੁਮਾਣੀ

ਗੁਰਗਲਾ—(ਵਿ. ਪੁ.) ਗੁਲਗੁਲਾ

ਗੁਰਗਾਵੀ—(ਇ.) ਗੁਰਗਾਬੀ

ਗੁੱਲ—(ਇ.) ਗਲ੍ਹ

ਗੁਲਬਰਾ—(ਪੁ.) ਇੱਕ ਪਰਕਾਰ ਦਾ ਕਈ ਰੰਗਾਂ ਵਾਲਾ ਰੇਸ਼ਮੀ ਕਪੜਾ ਜੋ ਪਸ਼ੌਰ ਦੇ ਇਲਾਕੇ ਵਿਚ ਆਮ ਵਰਤਿਆ ਜਾਂਦਾ ਹੈ

ਗੁਲਮ ਦਾਣਾ—(ਮੁਹਾ.) ਗ਼ੁਲਾਮੀ ਕਰਨੀ

ਗੁੱਲਾ—(ਪੁ.) ਗੋਲਾ (ਤਾਸ਼ ਦਾ)

ਗੁੱਲਾ—(ਪੁ.) ਗੁੱਲ (ਗੁੱਲੀ ਡੰਡੇ ਦਾ)

ਗੁਲਾਮੀ ਚਾਣੀ—(ਮੁਹਾ.) ਗ਼ੁਲਾਮੀ ਕਰਨੀ, 'ਮਾਹਬੂਬਾਂ ਦੇ ਜਲਵੇ ਅੱਗੇ, ਅਸਾਂ ਗੁਲਾਮੀ ਚਾਈ' (ਸੈਫ਼ੁਲ)

ਗੂੰਹ ਤਲਿੱਕੀ—(ਇ.) ਗੂੰਹ ਤੜਿੱਕੀ

ਗੂਹੜ—(ਇ.) ਗੂਹੜੀ ਦੋਸਤੀ

ਗੂਹੀ—(ਇ.) ਗੁਫਰੂ, ਸੰਘੀਆਂ

ਗੂੰਢ—(ਇ.) ਗੰਢ (ਨਾਲੇ ਪਰਾਂਦੇ ਦੀ)

ਗੂਤਰ—(ਪੁ.) ਗਹੂਤਰ , ਗਬੂਤਰ

ਗੇਣਤਰੀ—(ਇ.) ਗਿਣਤੀ

ਗੇਣਤਰੀਆਂ 'ਚ ਪੈਣਾ—(ਮੁਹਾ.) ਗਿਣਤੀਆਂ 'ਚ ਪੈਣਾ

'ਗੇਲਣਾ—(ਕ੍ਰਿ. ਸਕ.) ਉਗੇਲਣਾ, ਉਧੇੜਨਾ

ਗੇੜੂ ਖੂਹ—(ਪੁ.) ਹਲਟ, ਗਿੜਨ ਵਾਲਾ ਖੂਹ

ਗੈਂਦ—(ਪੁ.) ਗੇਂਦ

ਗੈਰ—(ਇ.) ਗਾਇਰ, ਗਾਜਰ

ਗੈਰਤਾ—(ਵਿ.) ਗ਼ੈਰਤ ਵਾਲਾ

ਗੈਲਾ—(ਵਿ.) ਮੋਕਲਾ, ਖੁਲ੍ਹਾ

ਗੋਹਜੀ—(ਇ.) ਗੋਝੀ

ਗੋਹਤੀ—(ਇ.) ਗੋਹੇ ਦਾ ਪੋਚਾ (ਲਾ. ਕ੍ਰਿ. ਦੇਣੀ, ਫੇਰਨੀ)

ਗੋਸ਼ਾ—(ਪੁ.) ਘੋਰ ਮਸੋਰਾ (ਲਾ. ਕ੍ਰਿ. ਕਰਨਾ)

ਗੋਹਟਾ—(ਪੁ.) ਸੂੜ੍ਹੀ (ਸੁੱਕੀ ਹੋਈ)

ਗੋਹਲਾ ਹੋ ਜਾਣਾ—(ਵਿ.) ਹਿਲ ਮਿਲ ਜਾਣਾ

ਗੋਹਲੀ (ਪੁਣਛ)—(ਇ.) ਜੁਗਾਲੀ

ਗੋਹੜੀ—(ਇ.) ਗੋਹੜਾ

ਗੋਹਿਆਂ ਕੀ ਜਾਂ ਕਿ ਸਾਹਿਆਂ ਕੀ?—(ਅਖੌ.)ਜਦ ਕੋਈ ਸਹਿਜ ਸੁਭਾ ਪਰਾਪਤੀ ਕਰ ਲੈਣ ਮਗਰੋਂ ਸ਼ੇਖੀ ਮਾਰੇ ਤਾਂ ਕਹਿੰਦ ਹਨ

ਗੋਖਰੂੰ—(ਪੁ.) ਗੋਖੜੂ

ਗੋਝਾ—(ਪੁ.) ਬੋਝਾ

ਗੋਝੀ—(ਇ.) ਲੁਕਾ ਕੇ ਰਖਿਆ ਹੋਇਆ ਧਨ ਮਾਲ

ਗੌਜਰ—(ਇ.) ਜ਼ਿਲਾ ਗੁਜਰਾਤ (ਪਾਕਿਸਤਾਨ) ਦਾ ਇਲਾਕਾ

ਗੌਤ—(ਪੁ.) ਗੁਤਾਵਾ

ਗੌਤ ਗੁਤਾਵੇ—(ਕ੍ਰਿ. ਵਿ.) ਗੜੂਚ

ਗੌਂਦ—(ਇ) ਗੂੰਦ

ਗੌਂਦਾ– (ਪੁ.) ਇਕ ਲਸੂੜੇ ਵਰਗਾ ਫਲ

ਗੌਂਦੀ—(ਇ.) ਗੋਂਦਨੀ

ਗੌਭਲਾ—(ਵਿ.) ਪੋਲੇ ਪੋਲੇ ਮਾਸ ਵਾਲਾ ਮੋਟਾ ਜਿਹਾ (ਬੱਚਾ)

ਗੌੜ—(ਪੁ.) ਗੁੜ

ਗੌੜੀਆ—(ਪੁ.) ਉਹ ਫੁਲਕਾਰੀ ਜਿਸ ਦਾ ਤਲੇ ਵਾਲਾ ਕਪੜਾ ਲਾਲ ਹੋਵੇ ਅਤੇ ਸਿਰ ਉਤੇ ਲੈਣ ਵਾਲੇ ਦੋਵੇਂ ਪਲੇ ਹੀ ਰੇਸ਼ਮ ਨਾਲ ਕੱਢੇ ਹੋਣ, ਬਾਕੀ ਸਾਰਾ ਸਾਦਾ ਹੀ ਹੋਵੇ

## ਘ

ਘਸਵੱਟੀ—(ਇ.) ਕਸਵੱਟੀ

ਘਸਾਣਾ—(ਕ੍ਰਿ. ਅਕ.) ਘੁਸਾੜੁਣਾ

ਘਸੀਆ—(ਪੁ.) ਘੱਸ

ਘਸੂਟੜੀ—(ਇ.) ਘਸੀਟੀ

ਘਸੂਟੜੀਏਂ ਟੁਰਨਾ—(ਮੁਹਾ.) ਰਿੜ੍ਹਨ ਲੱਗਣਾ

ਘੱਗ ਸੁਣੀ—(ਮੁਹਾ.) ਕਿਤੋਂ ਧਨ ਜਾਂ ਲਾਭ ਪਰਾਪਤ ਹੋਣਾ

ਘੱਗਰ ਖੁਲ੍ਹੀ ਗੱਛਣਾ—(ਮੁਹਾ.) ਘੱਗਰ ਖੁਲ੍ਹ ਜਾਣੇ

ਘੱਗਰ ਖੋਹਲੀ ਦੇਣਾ – (ਮੁਹਾ.) ਘੱਗਰ ਖੋਲ੍ਹ ਦੇਣਾ

ਘਟੱਨਾ—(ਪੁ.) ਘੁਟੱਨਾ

ਘਟਨੀ ਨਾ ਪਹਿਰਾ—(ਪੁ.) ਘਟਦੀ ਦਾ ਪਹਿਰਾ

ਘਟੱਤਰ—(ਪੁ.) ਹੜੱਤ

ਘੱਠਾ—(ਵਿ.) 'ਕੱਠਾ, ਇਕੱਠਾ

ਘੱਠੀ ਕਰਨਾ—(ਮੁਹਾ.) (ਦੌਲਤ) 'ਕੱਠੀ ਕਰਨੀ

ਘੰਡੂਰੀ—(ਇ.) ਗੇਂਦ

ਘਣੰਝ—(ਇ.) ਘੁੰਣਜ

ਘਣੰਝਣਾ—(ਕ੍ਰਿ. ਸਕ.) ਘੁਣੰਜਾਂ ਪਾਉਣਾ

ਘਣੰਝਿਆ ਜਾਣਾ—(ਕ੍ਰਿ. ਅਕ.) ਘੁੰਣਜਾਂ ਪੈ ਜਾਣੀਆਂ

ਘਣੰਜੋ ਘਣੰਜ—(ਵਿ.) ਘੁੰਣਜੋ ਘੁੰਣਜ

ਘੱਪ—(ਪੁ.) ਘਾਪਾ

ਘੱਪ ਖੁਲ੍ਹਣਾ—(ਮੁਹਾ.) ਘਾਪੇ ਖੁਲ੍ਹਣਾ

ਘਮੱਚ—(ਪੁ.) ਘੜਮੱਸ (ਲਾ. ਕ੍ਰਿ. ਪਾਣਾ, ਪੈਣਾ)

ਘਮੇਲ—(ਇ.) ਕਬੂਤਰਾਂ ਦਾ ਖੁੱਡਾ

ਘਰੰਡ—(ਪੁ.) ਗੰਡ (ਚੱਕੀ ਦਾ)

ਘਰਾਕੀ—(ਇ.) ਘੁਰਕੀ

ਘਰਾਕੀਆਂ ਤੱਕਣਾ—(ਮੁਹਾ.) ਘੁਰਕੀਆਂ ਦੇਣਾ

ਘਰਾਣੀ—(ਇ.) ਘਰਾਨੀ

ਘਰੇ ਆਲਾ—(ਪੁ.) ਘਰ ਵਾਲਾ

ਘਰੇ ਸਪਰਤੀ—(ਕ੍ਰਿ. ਵਿ.) ਘਰ ਪ੍ਰਤੀ

ਘਰੇ ਦਾਰ, ਘਰੈ ਦਾਰ—(ਕ੍ਰਿ. ਵਿ.) ਘਰ ਵਲ

ਘਰੇ ਨਾ, ਘਰੈ ਨਾ—(ਵਿ.) ਘਰ ਦਾ

ਘਰੇ ਨਾ ਜਾਣ (ਜ਼ਿਆਨ) ਮੁਲਖੇ (ਮਿਲਖੇ) ਨੀ ਸ਼ੁਹਰਤ—(ਅਖੌ.) ਘਰੋਂ ਘਰ ਗਵਾਇਆ ਬਾਹਰੋਂ ਭੜੂਆ ਅਖਵਾਇਆ

ਘਰੇੜ—(ਇ.) ਘਰੋੜ

ਘਰੇੜਨਾ—(ਕ੍ਰਿ. ਸਕ.) ਘਰੋੜਨਾ

ਘਰ ਨਾ ਬੰਦਾ—(ਵਿ.) ਘਰ ਦਾ ਬੰਦਾ

ਘਰੱਡ—(ਪੁ.) ਹਲਕੀ ਚੱਕੀ

ਘਰੂੰ—(ਕ੍ਰਿ. ਵਿ.) ਘਰੋਂ

ਘਰੂੰ ਖਾਈਂ ਨਾ, ਸਾੜ੍ਹੇ ਅੱਛੀ ਨਾਂ—(ਅਖੌ.) ਘਰੋਂ ਖਾਈਂ ਨਾ, ਸਾਡੇ ਆਈਂ ਨਾ

ਘਰੂੰ ਘਰ ਗਵਾਣਾ, ਬਾਹਰੂੰ ਭੜੂਆ ਅਖਵਾਣਾ—(ਅਖੌ.) ਘਰੋਂ ਘਰ ਗਵਾਉਣਾ ਬਾਹਰੋਂ ਭੜੂਆ ਅਖ-ਵਾਉਣਾ

ਘਰੂਹਣਾ—(ਕ੍ਰਿ. ਸਕ.) ਘਰੂੰਢਣਾ

ਘਰੋਹ—(ਇ.) ਗੋਹ

ਘਰੋ-ਭਤਰੀ, ਘਰੋ-ਪਧਰੀ—(ਕ੍ਰਿ. ਵਿ.) ਘਰ ਪ੍ਰਤਿ

ਘਰੋਗਲ, ਘਰੋਗਲਾ—(ਵਿ.) ਘਰੋਗਰੂ

ਘੱਲ—(ਇ.) ਇਕੱਲ

ਘਲਖੋਰ—(ਵਿ.) ਇਕੱਲ-ਖ਼ੋਰ

ਘਲਖੋਰੀ—(ਇ.) ਇਕੱਲ-ਖ਼ੋਰੀ

ਘੱਲ-ਮ-ਘੱਲਾ—(ਵਿ.) 'ਕੱਲ-ਮ-ਕੱਲਾ

ਘਲੱਡ—(ਪੁ.) ਕਲੂਢ

ਘੱਲਾ – (ਵਿ.) 'ਕੱਲਾ

ਘੱਲਾ ਮੁੱਲਾ—(ਵਿ.) 'ਕੱਲ-ਮੁ-ਕੱਲਾ

ਘੱਲੋ ਘੱਲੇ—(ਕ੍ਰਿ. ਵਿ.) 'ਕਲਿਆਂ 'ਕਲਿਆਂ

ਘਲੋਟਾ—(ਪੁ.) ਭੜੋਲਾ

ਘੜ-ਤੁੰਨੀ—(ਇ.) ਡੋਡਾ (ਅੱਕ ਦਾ)

ਘੜੰਗੇ 'ਚ ਅੱਛਣਾ (ਆਵਣਾ)—(ਮੁਹਾ.) ਕੜਿੱਕੀ ਵਿਚ ਫਸਣਾ

ਘੜੰਗੇ ਚੜ੍ਹਨਾ / ਘੜੰਗੇ ਲੱਗਣਾ —(ਮੁਹਾ.) ਅੱਡੇ ਚੜ੍ਹਨਾ

ਘੜ-ਮੰਜੀ—(ਇ.) ਘੜਵੰਜੀ

ਘੜੀ—(ਇ.) ਵੱਡਾ ਸਾਰਾ ਅਨਾਰ (ਆਤਸ਼ਬਾਜ਼ੀ ਦਾ)

ਘੜੁੱਚੂ-ਮੜੁੱਚੂੰ—(ਵਿ.) ਘੁੱਰ ਮੁੱਰ

ਘੜੁੰਝ - (ਇ.) ਘੁਣਜ

ਘੜੁੰਝਣਾ—(ਕ੍ਰਿ. ਸਕ.) ਘਣੁੰਝਣਾ

ਘੜੂਸ—(ਇ.) ਝਿੜਕ ਝੰਬ

—ਘੜੂਸਾਂ ਦੇਣੀਆਂ—(ਮੁਹਾ.) ਝਾੜਾਂ ਪਾਉਣੀਆਂ

ਘੜੇ ਹਾਂਡ ਘੜੋਟੇ ਹਾਂਡ / ਘੜ ਵੀ ਹਾਂਡ ਘੜੂਲੇ ਵੀ ਹਾਂਡ —(ਅਖੌ.) ਭਾਵ ਥੋਹੜੇ ਜਾਂ ਬਹੁਤੇ ਕੰਮ ਲਈ ਫੇਰਾ ਤਾਂ ਇਕੋ ਜਿੰਨਾ ਹੀ ਪੈਂਦਾ ਹੈ

ਘੜੋਕਾ—(ਪੁ.) ਘੁਰਾੜਾ

ਘੜੋਲੀ—(ਇ.) ਘੜਾ ਘੜੋਲੀ

ਘੜੋਲੀ ਭਰਨੀ—(ਮੁਹਾ.) ਘੜਾ ਘੜੋਲੀ ਭਰਨ ਦੀ ਰਸਮ ਪੂਰੀ ਕਰਨੀ

ਘਾਹ ਕੱਪਣਾ—(ਮੁਹਾ.) ਘਾਹ ਵੱਢਣਾ

ਘਾਹਿੜਾ—(ਪੁ.) ਸੁੱਕੇ ਘਾਹ ਦਾ ਢੇਰ

ਘਾਹੀਆਂ ਨੇ ਘਰ ਘਾਹੀ ਆਏ / ਉਹ ਵੀ ਘਾਹ ਕਰੇਨੇ ਆਏ —(ਅਖੌ.) ਭਾਵ ਘਰ ਵਾਲਿਆਂ ਦੇ ਸਾਕ ਵੀ ਉਨ੍ਹਾਂ ਵਰਗੇ ਹੀ ਹੁੰਦੇ ਹਨ

ਘਾਣ—(ਇ.) ਜਿਹਲਮ ਜ਼ਿਲੇ ਦਾ ਇਕ ਪਰਸਿੱਧ ਬਰਸਾਤੀ ਨਾਲਾ

ਘਾਬਰ—(ਇ.) ਘਬਰਾ (ਲਾ. ਕ੍ਰਿ. ਪੈਣੀ)

ਘਾਰ –(ਪੁ.) ਘਰ

—ਘੋੜਾ ਘਾਰ ਤੇ ਮੁਲ ਬਜ਼ਾਰ –(ਅਖੌ.) ਜਦ ਵੇਚਣ ਵਾਲੀ ਚੀਜ਼ ਤਾਂ ਪਾਸ ਨਾ ਹੋਵੇ ਪਰ ਉਸ ਦਾ ਸੌਦਾ ਮੰਡੀ ਵਿਚ, ਕੀਤਾ ਜਾ ਰਿਹਾ ਹੋਵੇ ਤਾਂ ਕਹਿੰਦੇ ਹਨ

—ਘਾਹ ਬਹੀ ਗਸ਼ਣਾ (ਗਛਣਾ)—(ਮੁਹਾ.) ਘਰ ਬਰਬਾਦ ਹੋ ਜਾਣਾ

—ਘਾਰ ਬੂਹਾ—(ਪੁ.) ਘਰ ਬੂਹਾ

ਘਾਰ—(ਪੁ.) ਪੰਜੀਰੀ

ਘਾੜ—(ਪੁ.) ਘਾਟ

ਘਾੜਾ ਹੋਈ ਜਾਣਾ—(ਮੁਹਾ.) ਕੂੜਾ ਹੋ ਜਾਣਾ

ਘਾੜਾ ਕਰੀ ਦੇਣਾ—(ਮੁਹਾ.) ਕੂੜਾ ਕਰ ਦੇਣਾ

ਘਿਉਲਾ—(ਪੁ.) ਘਿਉ ਵਾਲਾ ਡੋਲਾ

ਘਿੰਡਾ—(ਵਿ.) ਵਿੰਗੀਆਂ ਲੱਤਾਂ ਜਾਂ ਬਾਹਾਂ ਵਾਲਾ

ਘਿਨਣਾ—(ਕ੍ਰਿ. ਸਕ.) ਲੈਣਾ

ਘਿਨ ਵੰਞਣਾ—(ਕ੍ਰਿ. ਸਮਾ.) ਲੈ ਜਾਣਾ

ਘਿਲੂ—(ਇ.) ਰਜੇਵੇਂ ਦੀ ਮਸਤੀ, ਰੱਜ ਕੇ ਖਾਣ ਪਿਛੋਂ ਆਈ ਸੁਸਤੀ ਅਤੇ ਨੀਂਦ (ਲਾ. ਕ੍ਰਿ. ਚੜ੍ਹਨੀ)

ਘੀਣਾ—(ਕ੍ਰਿ. ਸਕ.) ਘਿਨਣਾ

ਘੀਵਰ—(ਪੁ.) ਘੇਵਰ

ਘੁਸਾ ਵੰਞਣਾ / ਘੁਸਾ ਵੈਣਾ —(ਕ੍ਰਿ. ਸਮਾ.) ਘੁਸਾ ਜਾਣਾ

ਘੁਸਾਈ ਛੋਡਣਾ—(ਕ੍ਰਿ. ਸਮਾ.) ਘੁਸਾ ਛੱਡਣਾ

ਘੁਸਾਈ ਜਾਣਾ—(ਮੁਹਾ.) ਘੁਸਾ ਜਾਣਾ

ਘੱਕ / ਘੁੱਕਾ —(ਪੁ.) ਘੋਗਾ

—ਜਾਂ ਘੁੱਕੇ ਜਾਂ ਮਾਹਣੇ—(ਅਖੌ.) ਜਦ ਇਹ ਪਤਾ ਨਾ ਹੋਵੇ ਕਿ ਹਾਣ ਜਾਂ ਲਾਭ ਹੋਵੇਗਾ ਤਾਂ ਕਹਿਦੇ ਹਨ

ਘੁਗਣੀ—(ਇ.) ਘੁੰਙਣੀ

—ਘੁੰਗਣੀਆਂ ਮੂੰਹੇ 'ਚ ਪਾ (ਬਾਹੀ) ਘਿਨਣਾ—(ਮੁਹਾ.) ਮੂੰਹ ਵਿਚ ਘੁੰਗਣੀਆਂ ਪਾ ਲੈਣਾ

ਘੁਗਰੀ—(ਇ.) ਘੁੰਗਰੀ, ਛੋਟਾ ਘੁੰਗਰੂ

ਘੁੱਗਰੂ—(ਪੁ.) ਘੁੰਗਰੂ

ਘੁਗੂ ਬੱਟਾ—(ਪੁ.) ਘੁੱਗੂ ਵੱਟਾ

ਘੁੱਤੀ—(ਇ.) ਖੁੱਤੀ

—ਘੁੱਤੀ ਪੈਹਣੀ—(ਇ.) ਖੁੱਤੀ ਦੀ ਖੇਡ

ਘੁੱਦੂ—(ਵਿ.) ਝੁੰਡੂ

ਘੁੰਨਵੱਟਾ—(ਪੁ.) ਡੁੰਨ ਵੱਟਾ

ਘੁੰਬਰ—(ਪੁ.) ਘੁੰਮਰ

ਘੁੰਬਰਾ—(ਵਿ.) ਘੁਮਰਾ

ਘੁਮਾਟਾ (ਪੁ.) / ਘੁਮਾਟੀ (ਇ.) —ਭਵਾਟੀ, ਭਵਾਟਣੀ

ਘੁਰੱਖੀਂ—(ਕ੍ਰਿ. ਵਿ.) ਘੁਰਕੀ

ਘੁਰੱਖੀ ਤੱਕਣਾ / ਘੁਰੱਖੀਆਂ ਤੱਕਣਾ / ਘੁਰਖੀਏਂ ਤੱਕਣਾ —(ਮੁਹਾ.) ਘੁਰਕੀਆਂ ਦੇਣਾ

ਘੁਰਜ—(ਇ.) ਘੁਣਜ

ਘੁਰਜਿਆ ਜਾਣਾ—(ਮੁਹਾ.) ਘੁਣਜਾਂ ਪੈ ਜਾਣੀਆਂ

ਘੁਰਨ—(ਇ.) ਘੁਰਨਾ

ਘੁਰਨਾ—(ਕ੍ਰਿ. ਅਕ.) ਘੁਰ ਘੁਰ ਹੋਣਾ
ਘੁਰਾਕੀ—(ਇ.) ਘੁਰੱਖੀ, ਘੁਰਕੀ
ਘੁਰਾਕੀਏਂ ਤੱਕਣਾ—(ਮੁਹਾ.) ਘੁਰਕੀਆਂ ਦੇਣਾ
ਘੁਰਾਖੀ—(ਇ.) ਘੁਰੱਖੀ
ਘੁਰਾਖੀਆਂ ਤੱਕਣਾ—(ਮੁਹਾ.) ਘੁਰਾਕੀਏਂ ਤੱਕਣਾ
ਘੁਲਣਾ—(ਕ੍ਰਿ. ਅਕ.) ਵਗਣਾ (ਹਵਾ ਦਾ)
ਘੁੱਲਮਘੁੱਲੀ—(ਇ.) ਘੁੱਲਣ ਭਿੜਨ ਦਾ ਭਾਵ (ਲਾ. ਕ੍ਰਿ. ਹੋਣੀ, ਕਰਨੀ)
ਘੁਲਾਟਾ—(ਵਿ. ਪੁ.) ਘੁਲੈਟਾ ; ਘੁਲਾਟੀ
ਘੁਲ ਮਿਲ ਵੰਞਣਾ / ਘੁਲੀ ਮਿਲੀ ਜਾਣਾ—(ਮੁਹਾ.) ਘੁਲ ਮਿਲ ਜਾਣਾ
ਘੂੰ ਕਰਨਾ ਲੰਘੀ ਜਾਣਾ—(ਮੁਹਾ.) ਘੂੰ ਘੂੰ ਕਰਦਾ ਲੰਘ ਜਾਣਾ
ਘੂੰਆਂ—(ਪੁ.) ਲੱਕੜ ਦਾ ਇਕ ਖਿਡਾਉਣਾ ਜਿਸਦੇ ਘੁੰਮਣ ਨਾਲ ਘੂੰ ਘੂੰ ਦੀ ਆਵਾਜ਼ ਆਉਂਦੀ ਹੈ
ਘੂਹ ਕੇ ਲਾਈ ਦੇਣੀ—(ਮੁਹਾ.) ਤੀਲੀ ਲਾ ਦੇਣੀ
ਘੂਹਣਾ—(ਕ੍ਰਿ. ਸਕ.) ਘਸਰਨਾ
ਘੂੰਕਰ—(ਇ.) ਘੂਕਰ
ਘੂੰਕਾਰ—(ਇ.) ਘੁਮਕਾਰ
ਘੂੰਠਾ—(ਵਿ.) ਘੂਠਾ
ਘੂਰ—(ਇ.) ਘੂਰੀ
ਘੇ—(ਪੁ.) ਘਿਉ
ਘੇ ਜੱਟੀ ਨਾ, ਤੇਲ ਹੱਟੀ ਨਾ—(ਅਖੌ.) ਘਿਉ ਜੱਟੀ ਦਾ, ਤੇਲ ਹੱਟੀ ਦਾ
ਘੇਐ ਨਾ ਪੀਪਾ ਵੀਟਣਾ—(ਮੁਹਾ.) ਘਿਉ ਦਾ ਪੀਪਾ ਡੋਲ੍ਹਣਾ
ਘੇਐ ਨੀਆਂ ਧਾਰਨਾਂ ਤੇ ਥੁੱਕੇ ਨੀਆਂ ਲੀਕਾਂ—(ਅਖੌ.)ਜਦੋਂ ਕਿਸੇ ਵੱਡੇ ਸਾਰੇ ਕੰਮ ਵਿਚ ਥੋੜ੍ਹੀ ਜਹੀ ਕਿਰਸ ਕੀਤਿਆਂ ਬਹੁਤ ਸਾਰਾ ਨੁਕਸਾਨ ਹੋ ਜਾਏ ਤਾਂ ਕਹਿੰਦੇ ਹਨ
ਘੇਰ ਘਮੰਡ—(ਪੁ.) ਬੱਚਿਆਂ ਦੀ ਇਕ ਖੇਡ ਜੋ ਗੇਂਦ ਅਤੇ ਡੰਡਿਆਂ ਨਾਲ ਖੇਡੀ ਜਾਂਦੀ ਹੈ
ਘੇਰੀ ਘਾਰੀ ਕੈ ਆਣਨਾ—(ਮੁਹਾ.) ਘੇਰ ਘਾਰ ਕੇ ਲਿਆਉਣਾ
ਘੈਂਟ—(ਵਿ.) ਘੋਟ
ਘੈਂਟਣਾ—(ਕ੍ਰਿ. ਸਕ.) ਘੋਟਣਾ
ਘੈਂਟਪੁਣਾ—(ਪੁ.) ਖਰਾਂਟਪੁਣਾ
ਘੋਗਾ—(ਪੁ.) ੧. ਘੋਗੜ (ਘਿਰਣਾ ਨਾਲ ਕਹਿੰਦੇ ਨੇ) ੨. ਮੋਘਾ
ਘੋਟਾ—(ਪੁ.) ਪਾਣੀ ਵਿਚ ਘੋਟ ਕੇ ਬਣਾਈ ਹੋਈ ਸਰਦਾਈ
—ਘੋਟਾਂ ਪੈਣੀਆਂ—(ਮੁਹਾ.) ਡੋਬੂ ਪੈਣੇ
ਘੋਪਣਾ—(ਕ੍ਰਿ. ਸਕ.) ਘੁੱਟਣਾ
—ਸੰਘੀ ਘੋਪਣਾ—(ਮੁਹਾ.) ਗਲ ਘੁੱਟਣਾ
ਘੋਬਲੂ—(ਪੁ.) ਬਹੁਲੀ
ਘੋਰਨਾ—(ਕ੍ਰਿ. ਸਕ.) ਵਜਾਉਣ

## ਚ

ਚਈਂ ਹੋਈ ਜਾਣਾ—(ਮੁਹਾ.) ਛਹਿ ਜਾਣਾ
ਚੱਕ—(ਪੁ.) ਚਾਕੀ
ਚੱਕੈ ਨਾ ਚੱਕ—(ਪੁ.) ਚਾਕੀ ਦੀ ਚਾਕੀ
ਚਕਾਂਧਾ—(ਪੁ.) ਚਾਰ ਦੀਵਾਰੀ
ਚਕਲੀਆਂ ਬਣਾਣੀਆਂ—(ਮੁਹਾ.) ਪੇੜੇ ਬਣਾਉਣਾ
ਚੱਕੀਂ ਬਾਹਾਂ ਕੱਪਣੀਆਂ—(ਮੁਹਾ.) ਗੁੱਸੇ ਨਾਲ ਆਪਣੇ ਸਰੀਰ ਤੇ ਚੱਕ ਮਾਰਨਾ, 'ਸਖ਼ਤ ਤਮਾਰੇ ਮੂੰਹ ਪਰ ਮਾਰਨ, ਚੱਕੀਂ ਬਾਹਾਂ ਕੱਪਣਾ' (ਸੈਫ਼ੁਲ)
ਚੱਕੀ ਬਾਹਾਂ ਚੱਬਣਾ—(ਮੁਹਾ.) ਚੱਕੀ ਬਾਹਾਂ ਕੱਪਣਾ, 'ਜੁੰਬਸ਼ ਜੁੱਸੇ, ਜੋਸ਼ ਮਗ਼ਜ਼ ਵਿਚ, ਚੱਕੀਂ ਬਾਹਾਂ ਚਬਦਾ' (ਸੈਫ਼ੁਲ)
ਚਘਣਾਂ (ਕ੍ਰਿ.ਸਕ.) / ਚਾਘਾਂ ਲਾਉਣਾ (ਮੁਹਾ.)—ਦੰਦੀਆਂ ਝਕਾਉਣਾ
ਚਘੋਤੀਆਂ ਕਰਨੀਆਂ—(ਮੁਹਾ.) ਦੰਦੀਆਂ ਝਕਾਉਣਾ
ਚਘੋਤੀਆਂ ਲਾਣੀਆਂ—(ਮੁਹਾ.) ਚਘਾਂ ਲਾਣਾ
ਚੰਚਲ-ਵੱਟਾ—(ਪੁ.) ਕਰੜਾ ਗੋਲ ਪੱਥਰ
ਚਟਲਾਸ—(ਇ.) ਚਾਟ
ਚੱਟੂ ਮੋਹਲਾ—(ਪੁ.) ਚੱਟੂ ਵੱਟਾ
ਚਟੋਕੇ ਨਾ ਪਟੋਕਾ ਪੁੜ ਪੁੜ ਵਾਧੇ ਨੀ—(ਅਖੌ.) ਜਦ ਕੋਈ ਦੂਜੇ ਤੋਂ ਵਧੇਰਾ ਬਦਲਾ ਲਵੇ ਤਾਂ ਕਹਿੰਦੇ ਹਨ
ਚੰਙ—(ਇ.) ਚੀਸ
ਚੰਙੀ ਸ਼ੋੜਨਾ—(ਮੁਹਾ.) ਚੰਙ ਛੱਡਣਾ
ਚੰਙੂਰੀ—(ਇ.) ਚੂੰਙਾ
—ਚੰਙੂਰੀ ਪੱਟੀ ਕੈ ਹੱਥੀ 'ਚ ਦੇਣਾ—(ਮੁਹਾ.) ਚੂੰਙਾ ਪੁੱਟ ਕੇ ਹੱਥ ਵਿਚ ਦੇਣਾ
ਚਣਾਖ—(ਪੁ.) ੧. ਮਕੜੀ ਦੇ ਜਾਲੇ ਦੀ ਪਤਲੀ ਤੰਦ ਜੋ ਅੱਖ ਵਿਚ ਪੈ ਕੇ ਅੱਖ ਨੂੰ ਲਾਲ ਕਰ ਦੇਂਦੀ ਹੈ ੨. ਇਸ ਤੰਦ ਦੇ ਕਾਰਣ ਪਈ ਅੱਖਾਂ ਵਿਚ ਲਾਲੀ (ਲਾ. ਕ੍ਰਿ. ਪੈਣਾ)
ਚੀਢ—(ਇ.) ਚੀਸ (ਲਾ. ਕ੍ਰਿ. ਪੈਣੀ, ਉਠਣੀ)
ਚਤੰਨੀ—(ਇ.) ਚੇਤੰਨਤਾ
ਚਤੰਨੀ 'ਚ ਹੋਣਾ—(ਮੁਹਾ.) ਚੇਤੰਨ ਹੋਣਾ

ਚਤਿਰਮ੍ਹਾ—(ਵਿ.) ਚਿੱਤਰਵਾਂ

ਚੱਤੇ ਚੜ੍ਹਨਾ—(ਮੁਹਾ.) ਜ਼ਿੱਦ ਕਰਨੀ

ਚੱਤੇ ਚਾਹੜਾ—(ਮੁਹਾ.) ਭੂਏ ਕਰਨਾ

ਚੱਪੀ—(ਇ.) ਬਾਹਰ ਵਲ ਖਿਲਰੇ ਹੋਏ ਸਿੰਗਾਂ ਵਾਲੀ ਮਹਿੰ

ਚਪੁਨੇ—(ਪੁ.) ਖੇਤਰੀ ਦੀ ਰਸਮ

ਚਫੜਾ—(ਵਿ.) ਚਪਟਾ

ਚਫੜਾ ਚੈੜਾ—(ਵਿ.) ਚਪਟਾ ਚੌੜਾ

ਚਬਾਖੀ—(ਇ.) ਉੱਲੂ

ਚੰਬਾੜੀ—(ਇ.) ਚਵਾੜੀ

ਚੰਬੋੜਾ ਹੁੱਕਾ—(ਪੁ.) ਉਹ ਹੁੱਕਾ ਜਿਸਦਾ ਹੇਠਲਾ ਪਾਣੀ ਪਾਉਣ ਵਾਲਾ ਹਿੱਸਾ ਚਮੜੇ ਦਾ ਹੋਵੇ

ਚੰਬੋੜੂ ਪਲਤਾ—(ਪੁ.) ਚਿਮੜਨ ਵਾਲਾ ਫਾਹਿਆ

ਚਮਚੜਿੱਕ—(ਇ.) ਚਾਮਚੜਿੱਕ

ਚਮ ਜਾਣਾ—(ਮੁਹਾ.) ਝਮ ਜਾਣਾ

ਚੰਮ ਪੱਟੀ ਦੇਣਾ (ਮਾਰ ਮਾਰ ਕੇ)—(ਮੁਹਾ.) ਚੰਮ ਉਧੇੜਨਾ

ਚਮਣਾ—(ਕ੍ਰਿ. ਅਕ.) ਝਮਣਾ

ਚਮਤ੍ਰਿਤੂ ਹੋਣਾ—(ਮੁਹਾ.) ਚੰਬੜ ਜਾਣਾ

ਚਮਾਟਾ—(ਪੁ.) ਚਮੋਟਾ

ਚਮਾੜੀ—(ਇ.) ਚੰਬਾੜੀ

ਚਮੁੱਟਣਾ—(ਕ੍ਰਿ. ਅਕ.) ਚਿਮਟਣਾ

ਚਮੋੜਾ ਹੁੱਕਾ—(ਪੁ.) ਚੰਬੋੜਾ ਹੁੱਕਾ

ਚਰਾਂਗਲੀ—(ਇ.)ਇਕ ਕਿਸਮ ਦੀ ਸਬਜ਼ੀ (ਕਰੇਲੇ ਆਦਿ ਜਿਹੀ)

ਚਰ੍ਹਾਟੂ—(ਪੁ.) ਚੀਲ ਦੇ ਰੁਖ ਦਾ ਇਕ ਫਲ

ਚਰਾਨੀ (ਪਸ਼ੋ.)—(ਇ.) ਚੁਆਨੀ

ਚਲਊਂ ਚਲਊਂ ਕਰਨਾ—(ਮੁਹਾ.) ਚਊਂ ਚਊਂ ਕਰਨਾ

ਚਲੁੰਗਣਾ, ਚਲੁਕਣਾ—(ਕ੍ਰਿ. ਸਕ.) ਕੁਲੰਜਣਾ

ਚਲੂਟੀ—(ਇ.) ਚੁਲੀ

ਚਵਾਂਗ—(ਪੁ.) ਚਾਰ ਦਾ ਅੰਕ, ੪

ਚਵਾਣਾ, ਚਵਾਲਣਾ—(ਕ੍ਰਿ. ਪ੍ਰੇਰ.) ਚੁਕਾਉਣਾ

ਚਵ੍ਹੀਂ ਚੁਕੀਂ ਅੱਗ ਲੱਗੀ ਜਾਣੀ—(ਮੁਹਾ.) ਚਹੁੰ ਚੁਕੀਂ ਅੱਗ ਲਗਣਾ.

ਚੜ—(ਇ.) ਖਟਮਲ

ਚੜ੍ਹਨਾ—(ਪੁ.) ਚੜ੍ਹਦਾ (ਪੂਰਬ)

ਚੜ੍ਹਨਾ, ਚੜ ਆਵਣਾ—(ਕ੍ਰਿ. ਸਕ.) ਪਾਰ ਕਰਨਾ (ਨਦੀ ਆਦਿ ਦਾ)

ਚੜੀ ਪੀੜੀ ਕੇ ਅਸ਼ਣਾ (ਆਵਣਾ), ਚੜ੍ਹੀ ਪਿੜੀ ਕੇ ਆਈ ਜਾਣਾ—(ਮੁਹਾ.) ਚੜ੍ਹ ਪੀੜ ਕੇ ਆਉਣਾ

ਚੜੇ ਤੀਂ ਚੜੰਦਾ—(ਵਿ.) ਚੜ੍ਹੇ ਚੜੰਦਾ

ਚੜ੍ਹੇ ਤੀਂ ਚੜੰਦੀ ਕਰਨੀ—(ਮੁਹਾ.) ਬਲਦੀ ਤੇ ਤੇਲ ਪਾਉਣਾ

ਚਾਈ ਚਵਾਈ—(ਇ.) ਚੁਕ ਚੁਕਾਈ

ਚਾਹਟਾ—(ਵਿ.) ਉਚਾਹਟਾ

ਚਾਣਾ—(ਕ੍ਰਿ. ਸਕ.) ਚੁੱਕਣਾ

ਚਾਣਾ ਚਵਾਣਾ—(ਕ੍ਰਿ. ਸਕ.) ਚੁੱਕਣਾ ਚੁਕਾਉਣਾ

ਚਾਦਰੈ ਬਾਹਣਾ—(ਮੁਹਾ.) ਚਾਦਰ ਪਾਉਣਾ.

ਚਾਨਣ ਚਰਾਖ ਹੋਈ ਜਾਣਾ—(ਮੁਹਾ.) ਚਾਨਣ ਚਰਾਗ ਹੋਣਾ, ਦਿਨ ਚੜ੍ਹ ਜਾਣਾ

ਚਾਨਣਾ ਚੜਿੱਕ—(ਪੁ.) ਚਿੱਟਾ ਚਾਨਣ

ਚਾਪਣਾ—(ਕ੍ਰਿ. ਸਕ.) ਚੱਬਣਾ

ਚਾਪਤ, ਚਾਫਤ—(ਇ.) ਉਚਾਪਤ

'ਚਾਬਤ, ਚਾਫਤ—(ਇ.) ਉਚਾਪਤ

ਚਾਮ-ਚਿੱਠ—(ਇ.) ਚਾਮਚੜਿੱਕ

ਚਾਟ-ਰਿਸ਼ਮਾ—(ਵਿ.) ਐਨਕਾਂ ਲਾਉਣ ਵਾਲਾ

ਚਾਰ ਚੁੱਕੇ ਵੱਧ ਹੋਣਾ—(ਮੁਹਾ.) ਚਾਰ ਰਤੀਆਂ ਵੱਧ ਹੋਣਾ

ਚਾਰੇ ਕਜ਼ਾ—(ਕ੍ਰਿ. ਵਿ.) ਕਾਰੇ ਕਜ਼ਾ

ਚਾਰੇ ਬੰਦ ਛੁੱਟੀ ਜਾਣੇ, ਚਾਰੇ ਬੰਦ ਛੁੜਕੀ ਜਾਣੇ—(ਮੁਹਾ.) ਬੰਦ ਬੰਦ ਛੁੜਕ ਜਾਣਾ

ਚਾਰੇ ਬਾਂਰੇ—(ਕ੍ਰਿ. ਵਿ.) ਚਾਰੇ ਬੰਨੇ

ਚਾਰੇ ਬਾਰੇ ਤੱਕਣਾ—(ਮੁਹਾ.) ਚਾਰੇ ਬੰਨੇ ਤਕਣਾ

ਚਾਲ—(ਪੁ.) ਪੱਖਲ

ਚਾਲਮਾਰੀ—(ਇ.) ਚਾਂਦ ਮਾਰੀ

ਚਾਵਤ—(ਇ.) ਚਾਪਤ

ਚਾਵਥਾ (ਪੁ.) ਚੋਥਾ

ਚਾਵੜ—(ਇ.) ਚੋੜ (ਲਾ. ਕ੍ਰਿ. ਦੱਸਣੀ)

ਚਾਵੜਾਂ ਸਤਿਆ—(ਵਿ.) ਚੋੜਾਂ ਸੜਿਆ

ਚਾਵੜਾਂ ਸਾੜਨੀਆਂ, ਚਾਵੜਾਂ ਕਰਨੀਆਂ—(ਮੁਹਾ.) ਚੋੜਾਂ ਸਾੜਨੀਆਂ

ਚਾਵਾਂ—(ਇ.) ਚੁੱਕਵਾਂ

ਚਾੜਨਾ—(ਕ੍ਰਿ. ਸਕ.) ਚਾੜ੍ਹਨਾ

ਚਿਹਣਾ—(ਕ੍ਰਿ. ਸਕ.) ਚਿੱਥਣਾ

ਚਿਹਰੇ—(ਪੁ. ਬ. ਵ.) ਮਰੋੜ

ਚਿਹਾਣੀ—(ਇ.) ਝਾਣੀ
—ਚਿਹਾਣੀ ਬਲਿਆ—(ਵਿ.) ਮਰਨ ਜੋਗਾ
—ਚਿਹਾਣੀਆਂ—(ਇ.) ਝਾਣੀਆਂ
ਚਿੱਕਣਾ (ਲਹਿੰ.)—(ਕ੍ਰਿ. ਸਕ.) ਦੁਰਕਾਰਨਾ
ਚਿੱਕੜ ਚੱਭੜ }
ਚਿਕੜ ਚੋਹੜ } (ਪੁ.) ਚਿੱਕੜ ਖੋਭਾ
ਚਿੱਕੜ-ਚਿਭੜ (ਲਹਿੰ.)—(ਪੁ.) ਚਿੱਕੜ
ਚਿੱਕੜੀ—(ਇ.) ਘਿਉ ਵਿਚ ਗੁਨ੍ਹ ਕੇ ਪਕਾਈ ਰੋਟੀ
ਚਿਕੜੀਆਂ ਖਵਾਣੀਆਂ—(ਮੁਹਾ.) ਬਹੁਤ ਖਾਤਰ ਕਰਨੀ
ਚਿਘਣਾ—(ਕ੍ਰਿ.) ਦੰਦੀਆਂ ਝਕਾਉਣਾ
ਚਿੱਘਾ—(ਪੁ.) ਦੰਦੀਆਂ ਝਕਾਉਣ ਦਾ ਭਾਵ (ਲਾ. ਕ੍ਰਿ. ਲਾਣਾ)
ਚਿਟਕਾ – (ਪੁ.) ਚਿਟਕ
ਚਿੱਟਾ ਖੰਬੂਰ }
ਚਿੱਟਾ ਖਮੂਰ } (ਵਿ.) ਚਿੱਟਾ ਖੰਭ
ਚਿਟਿਆਪੜ—(ਇ.) ਚਿਟਾਪੱਨ
ਚਿਟਿਆਈਂ—(ਇ.) ਚਿਟਿਆਈ
ਚਿੱਠੀ—(ਇ.) ਕਿਸਮਤ ਦਾ ਲਿਖਿਆ, ਕਿਸਮਤ, ਭਾਗ, ਤਕਦੀਰ, 'ਅੱਗ ਲੱਗੀ ਤਨ ਬਦਨ ਮੇਰੇ ਨੂੰ, ਉਹ ਮਿਲਿਆ ਜੋ ਚਿੱਠੀ' (ਸੈਫ਼ੁਲ)
ਚਿੱਠੀ ਸੜਨੀ—(ਮੁਹਾ.) ਕਿਸਮਤ ਸੜ ਜਾਣਾ
ਚਿੱਠੀ ਕਰਨੀ—(ਮੁਹਾ.) ਕਿਸਮਤ ਵਿਚ ਲਿਖਣਾ, ਭਾਗਾਂ ਵਿਚ ਲਿਖਣਾ, 'ਦਾਣੇ ਕੱਢ ਅਨਾਰੋਂ ਖਾਂਦੇ, ਜੇ ਕਰਦਾ ਰੱਬ ਚਿੱਠੀ' (ਸੈਫ਼ੁਲ)
ਚਿੱਡੀ—(ਇ.) ਚਿੱਦਾ
ਚਿੱਡੀ ਟਾਪਾ—(ਪੁ.) ਚਿੱਦੀ ਟਪਾ
ਚਿਣੌਮ—(ਵਿ.) ਚੋਣਵਾਂ, ਚੁਣਵਾਂ
ਚਿੱਤ ਚਾਣਾ—(ਮੁਹਾ.) ਚਿਤ ਚੁੱਕਣਾ, 'ਕੀ ਕੁਝ ਗਲ ਸਜਣ ਦਿਲ ਬੈਠੀ, ਚਿੱਤ ਮੇਰੇ ਥੀਂ ਚਾਇਆ' (ਸੈਫ਼ੁਲ)
ਚਿਤੰਨੀ—(ਇ.) ਚਤੱਨੀ
—ਚਿਤੰਨੀ ਵਿਚ ਹੋਣਾ—(ਮੁਹਾ.) ਹੋਸ਼ ਵਿਚ ਹੋਣਾ
ਚਿਤਰੂੰਮਾ—(ਵਿ.) ਚਿਤ੍ਰਾ
ਚਿਤਵਣਾ—(ਕ੍ਰਿ.) ਚਿੱਤਣਾ
ਚਿੱਦਾ—(ਪੁ.) ਬੰਟਾ
ਚਿੱਦੀ-ਟਾਪਾ—(ਪੁ.) ਚਿੱਡੀ-ਟਾਪਾ
ਚਿੱਧੜ }
ਚਿੱਧੜ ਮਿੱਧੜ } (ਪੁ.) ਚਿੱਧ ਮਿੱਧ
ਚਿਮਨੀ—(ਇ.) ਟੀਨ ਦਾ ਦੀਵਾ

ਚਿਮਲਣਾ—(ਕ੍ਰਿ. ਅਕ.) ਚਿਪ ਚਿਪ ਕਰਨਾ
ਚਿਮਲਾ—(ਵਿ.) ਚਿਪਕ ਜਾਣ ਵਾਲਾ
ਚਿਮਲਾ ਚਮਲਿਅਟ—(ਵਿ.) ਬਹੁਤ ਚਿਮਲਾ
ਚਿਰਕੇਰ—(ਇ.) ਚਿਰਕ
ਚਿਰਕੇਰਾ—(ਵਿ.) ਚਿਰਾਕਾ
ਚਿਰੋਂ ਵਹਿਲ ਹੋਣੀ—(ਮੁਹਾ.) ਕੋਈ ਮੁਸੀਬਤ ਅਗਵੂੰ ਆ ਪੈਣੀ
ਚਿਰੋਂ ਵਹਿਲੀ ਕਰਨੀ—(ਮੁਹਾ.) ਅਗਦੂੰ ਮੁਸੀਬਤ ਪਾ ਦੇਣੀ
ਚਿੱਲੀ—(ਇ.) ਤ੍ਰੂਗੜ-ਭਾਰ (ਤੂੜੀ ਆਦਿ ਦਾ)
ਚੀਸਤਾਂ ਕੱਢਣੀਆਂ (ਕਰਨੀਆਂ)—(ਮੁਹਾ.) ਨੁਕਤਾ-ਚੀਨੀ ਕਰਨੀ, ਨੁਕਸ ਛਾਂਟਣੇ
ਚੀਸਤੀ—(ਵਿ.) ਘੋਚਲੀ, ਕੂੰਨਾ ਕੱਢਣ ਵਾਲਾ
ਚੀਹਕਣਾ—(ਵਿ.) ਚੀਕਣਾ
ਚੀਹਕਣੀ—(ਇ.) ਕਿੱਕਲੀ
ਚੀਕੂ (ਲਹਿੰ.)—(ਪੁ.) ਉਬੱਟਣਾ
ਚੀਰਕਾ—(ਪੁ.) ਘਸ (ਸਾਬਣ ਦਾ)
ਚੀਚੀ ਨਾ ਕਾਂ ਬਣਾਣਾ—(ਮੁਹਾ.) ਗਾਵਾਂ (ਖੰਭਾਂ) ਦੀਆਂ ਡਾਰਾਂ ਬਣਾਉਣਾ 'ਚੀਚੀ ਦਾ ਗ ਕਾਂ ਬਣਾਵਣ, ਹੱਥੋਂ ਕੁਝ ਕ੍ਰਿਆਦੀ' (ਸੈਫ਼ੁਲ)
ਚੀਂਜ ਬਲੀਖਾ—(ਵਿ.) ਸੁਕੜਾ, ਬਹੁਤ ਪਤਲੇ ਸਰੀਰ ਵਾਲਾ
ਚੀਂਜੋ—(ਇ.) ੧. ਚਿੱਡੀ ਟਾਪਾ, ਸ਼ਟਾਪੂ ੨. ਉਸ ਖੇਲ ਵਿਚ ਸਭ ਤੋਂ ਛੋਟਾ ਖ਼ਾਨਾ
ਚੀਰਮ—(ਇ.) ਸਿਰ ਦਾ ਚੀਰ
ਚੀਲਾ }
ਚੀੜਾ } (ਪੁ.) ਚੀਰਾ (ਦੁਪੱਟਾ)
ਚੁਆਣਾ }
ਚੁਆਲਣਾ } (ਕ੍ਰਿ. ਸਕ.) ਚੁਕਾਉਣਾ
ਚੁਵਾਣਾ }
ਚੁਸਕਣਾ—(ਕ੍ਰਿ. ਅਕ.) ਕੁਸਕਣਾ
ਚੁਹੱਕਲੀ—(ਇ.) ਚਕਲੀ
ਚੁਹਕਾਂ ਦੇਣੀਆਂ—(ਮੁਹਾ.) ਚੁੱਕਾਂ ਦੇਣੀਆਂ
ਚੁਹਾ—(ਪੁ.) ਦਾਣੇ ਆਦਿ ਮਿਣਨ ਦਾ ਇਕ ਨਾਪ, ਦੜੋਪਾ
ਚੁਕਾਵਾਂ—(ਵਿ.) ਚੁਕਵਾਂ
ਚੁੱਕੀ—(ਇ.) ਚੋਕੀ (ਤਾਸ਼ ਦੀ)
ਚੁਕਾ—(ਪੁ.) ੧. ਚੁਟਕੀ, ਲੱਪ ੨. ਚੂੰਗ, ਚੂੰਗਾ
ਚੁਕਾ ਕੁ—(ਕ੍ਰਿ. ਵਿ.) ਚੁਟਕੀ ਭਰ
ਚੁਖ—(ਇ.) ਬੋਟੀ
ਚੁਖੇਰਾ—(ਵਿ.) ਚੋਖਾ

ਚੁੰਗ—(ਇ.) ਚੋਂਗ, ਚੌਂਗ, ਚਰਾਂਗਲੀ
ਚੁੱਚ ਕੱਢਣੀ—(ਮੁਹਾ.) ਬਣਨਾ ਠਣਨਾ
ਚੁੱਟ—(ਇ.) ਕੁੱਟ (ਲਾ. ਕ੍ਰਿ. ਪਵਾਣੀ, ਪੈਣੀ)
ਚੁੱਡ—(ਇ.) ਚੁੱਤ
ਚੁੰਡ—(ਇ.) ਕੋਨਾ
ਚੁਣਨਾ—(ਕ੍ਰਿ. ਸਕ.) ਲੱਗਣਾ (ਦਵਾਈ ਆਦਿ ਦਾ)
ਚੁਧਰਿਆਣੀ—(ਇ.) ਚੁਧਰਾਣੀ
ਚੁਧਰ੍ਹਿਮਾ—(ਪੁ.) ਚੁਧਰੇਮਾ
ਚੁਧਰੈਤ—(ਇ.) ਚੋਧਰ
ਚੁਧਰੈਤ ਘੋਲਣਾ—(ਮੁਹਾ.) ਚੋਧਰਪੁਣਾ ਸਾੜਨਾ
ਚੁਪ ਚਵੀਤਾ—(ਕ੍ਰਿ. ਵਿ.) ਚੁਪ ਚੁਪੀਤਾ
ਚੁੱਪ ਮਾਰੀ ਜਾਣੀ, ਚੁੱਪ ਮਾਰੀ ਘਿੰਨਣੀ—(ਮੁਹਾ.) ਘੇਸਲਾ ਹੋਣਾ
ਚੁੱਪ ਲੱਗਣੀ—(ਮੁਹਾ.) ਚੁਪ ਧਾਰ ਲੈਣੀ
ਚੁਵ੍ਹਰੀ—(ਇ.) ਚੋਬਰਸੀ
ਚੁਰਤਾਲੀ—(ਵਿ.) ਚੁਤਾਲੀ
ਚੁਰਵੰਜਾ—(ਵਿ.) ਚੁਰੰਜਾ
ਚੁਰੁੜੀ—(ਇ.) ਚੁਰਲੀ
—ਚੁਰੜੀਆਂ ਭਰਨੀਆਂ—(ਮੁਹਾ.) ਨਿਸੰਗ ਹੋ ਕੇ ਬੋਲਣਾ
ਚੁੜਿਆ ਪੜਿਆ—(ਕ੍ਰਿ. ਅਕ.) ਪੜਿਆ ਗੁੜ੍ਹਿਆ
ਚੁੜੀ ਚੁੜੀ ਕੇ ਮਰਨਾ—(ਮੁਹਾ.) ਚੁੜ੍ਹ ਚੁੜ੍ਹ ਕੇ ਮਰਨਾ
ਚੂਕ ਨੱਪਣੀ—(ਮੁਹਾ.) ਪੱਲਾ ਫੜਨਾ
ਚੂਕ ਬਨ੍ਹਣੀ—(ਮੁਹਾ.) ਗੰਢ-ਚਤਰਾਵਾ ਕਰਨਾ
ਚੂੰਘਾ—(ਪੁ.) ਚੋਂਘਾ
ਚੂੰਜੜਾ—(ਵਿ.) ਕੰਜੂਸ
ਚੂਨੀਆਂ ਭਖਣੀਆਂ—(ਮੁਹਾ.) ਮੂੰਹ ਲਾਲ ਹੋ ਜਾਣਾ
ਚੂਫਲ, ਚੂਫੜ—(ਇ.) ਪੂੰਛਲ
ਚੂਲੀ—(ਇ.) ਚੁਲੀ (ਲਾ. ਕ੍ਰਿ. ਕਰਨੀ)
ਚੂੜ—(ਇ.) ਬੁਰਕੀ
ਚੂੜ—(ਇ.) ਚੂਲ
ਚੂੜ ਢਿੱਲੀ ਹੋਣੀ—(ਮੁਹਾ.) ਚੂਲ ਢਿੱਲੀ ਹੋਣੀ
ਚੇਊ—(ਪੁ.) ਚੋ
ਚੇਕੜੀ—(ਇ.) ਚਿੱਕੜੀ
ਚੇਕੜੀ ਲਾਦੀ—(ਇ.) ਚਿੱਕੜ ਮਿੱਟੀ
ਚੇਂਗਣ—(ਪੁ.) ਟੈਮਾਟਰ
ਚੇਂਚਲ ਵੱਟਾ—(ਪੁ.) ਚੰਚਲ ਵੱਟਾ
ਚੈੜਾ—(ਵਿ.) ਚੋੜਾ
ਚੈੜਾ ਹੋਣਾ—(ਮੁਹਾ.) ਚੌੜਾ ਹੋਣਾ
ਚੋਹਚਲਾਂ ਕਰਨਾ—(ਪੁ.) ਚੋਚਲੇ ਕਰਨਾ
ਚੋਂਗ—(ਇ.) ਚੌਂਗ, ਚਰਾਂਗਲੀ
ਚੋਟਾ—(ਪੁ.) ਸੇਬ ਦੀ ਜਾਤ ਦਾ ਫਲ
ਚੋਣਕੁਣਾ—(ਪੁ.) ਚੁਣਨ ਦਾ ਅਧਿਕਾਰ, ਚੁਣਨ ਵਿਚ ਪਹਿਲ ਕਰਨ ਦਾ ਹੱਕ
ਚੋਨਾ ਚੋਨਾ—(ਵਿ.) ਚੌਂਦਾ ਚੌਂਦਾ
ਚੌਕੀ ਚੜ੍ਹਨਾ—(ਮੁਹਾ.) ਖਾਰੇ ਚੜ੍ਹਨਾ
ਚੌਂਗ—(ਇ.) ਚਰਾਂਗਲੀ, ਚੁੰਗ
ਚੌਤਰੀ—(ਵਿ.) ਚੌਤੀ
ਚੌਤਰੀਆਂ—(ਵਿ.) ਚੌਤੀਵਾਂ
ਚੌਧਰਿਆਲ—(ਪੁ.) ਕੁੜਮ
ਚੌਫੜ—(ਪੁ.) ਚੌਕੜੀ (ਲਾ. ਕ੍ਰਿ. ਮਾਰਨਾ)
ਚੌੜਾ—(ਪੁ.) ਪੱਠਾ, ਪੱਠੇ ਦਾ ਮਾਸ

## ਛ

ਛਹਿਟ—(ਇ.) ਛਹਿ
ਛਹਿਟਣਾ—(ਕ੍ਰਿ. ਅਕ.) ਛਹਿਣਾ
ਛਹਿੜ—(ਇ.) ਛਹਿ
ਛਹਿੜਨਾ—(ਕ੍ਰਿ. ਅਕ.) ਛਹਿਣਾ
ਛੱਕੜੀ—(ਇ.) ਛਿਕੜੀ
ਛਕੋਰ—(ਇ.) ਚੰਗੇਰ
—ਛਕੋਰਾ (ਪੁ.), —ਛਕੋਰੀ (ਇ.)—ਛੋਟੀ ਛਕੋਰ
ਛਛ—(ਪੁ.) ਜ਼ਿਲ੍ਹਾ ਰਾਵਲਪਿੰਡੀ ਅਤੇ ਅਟਕ ਦਾ ਉਹ ਇਲਾਕਾ ਜੋ ਲੂਣ ਦੇ ਪਹਾੜ ਦੇ ਪੈਰਾਂ ਵਿਚ ਹੈ
ਛਛਾਹਣ—(ਇ.) ਸੜ੍ਹਾਨ
ਛਛੋਲਣਾ—(ਕ੍ਰਿ. ਸਕ.) ਨਿਤਾਰਨਾ
ਛੱਜ ਭਰਿਆ ਤੋਹਾਂ ਨਾ, ਫਿੱਟੇ ਮੂੰਹ ਦੋਹਾਂ ਨਾ—(ਅਖੌ.) ਲੜਨ ਵਾਲੀਆਂ ਦੋਹਾਂ ਧਿਰਾਂ ਨੂੰ ਲਾਹਨਤ ਪਾਣ ਲਗਿਆਂ ਕਹਿੰਦੇ ਹਨ
ਛਜਲੱਪ, ਛਜਲਿਅਪ, ਛਛਲਿਅਪ—(ਪੁ.) ਛਜਲੀ ਵਾਲਾ ਸੱਪ
ਛੱਜੂ ਛਟਣਾ, ਪਰੂਣੂੰ ਛਾਣਨਾ—(ਮੁਹਾ.) ਛੱਜੀਂ ਪਾ ਕੇ ਛੱਟਣਾ

ਛੱਜੇ ਚੜਾਂਏ ਰੋਣਾ—(ਮੁਹਾ.) ਛਮ ਛਮ ਰੋਣਾ

ਛੱਜੇ 'ਚ ਬਾਹੀ ਕੇ ਛੱਟਣਾ—(ਮੁਹਾ.) ਛੱਜ 'ਚ ਪਾ ਕੇ ਛੱਟਣਾ

ਛਟੀਆਂ—(ਇ. ਬ. ਵ.) ਛੱਟੀ ਨਾਲ ਬੱਧੀਆਂ ਫੁੱਲਾਂ ਦੀਆਂ ਲੜੀਆਂ ਜੋ ਲਾੜੇ ਦੇ ਸਿਰ ਤੇ ਵੱਲੀਆਂ ਜਾਂਦੀਆਂ ਹਨ, "ਨਾਹਤ, ਦਰੂਦ, ਸਲਵਾਤ, ਸਲਾਮਾਂ, ਛਟੀਆਂ ਝੁਲਣ ਕਤਾਰਾਂ" (ਸੈਫ਼ੁਲ)

ਛੰਡ ਹੋਈ ਜਾਣੀ—(ਮੁਹਾ.) ਚੰਡ ਬਹਿ ਜਾਣਾ

ਛਣਕਲਾ—(ਪੁ.) ੧. ਛਣਕਣਾ ੨. ਇਕ ਪੰਛੀ ਦਾ ਨਾਂ

ਛੱਤਰੀ—(ਵਿ.) ਛੱਤੀ (੩੬)

ਛਤਰੀਆ—(ਪੁ.) ਸੰਨ ਉੱਨੀ ਸੌ ਛੱਤੀ

ਛਤਰੀਆਂ—(ਵਿ.) ਛੱਤੀਆਂ (੩੬ਵਾਂ)

ਛਤਾਈ—(ਇ.) ਅਧਸੇਰਾ

ਛੰਤੀਰ—(ਪੁ.) ਛਤੀਰ

ਛਪਾਧਾ, ਛਪੋਧਰਾ, ਛਪੋਧਾ—(ਪੁ.) ਛੁਪਈਆ "ਹੈ ਫ਼ੁਲਾਣੇ ਚਿਸ਼ਮੇ ਉੱਪਰ, ਹੁਣ ਛਪੋਧਾ ਕੇਹਾ?" (ਸੈਫ਼ੁਲ)

ਛਲਤਿੱਤਰਾ—(ਵਿ.) ਚਲਿਤ੍ਰੀ

ਛਲਾਪ, ਛਲਾਪੀ—(ਇ.) ਛਲ

ਛਾਹਣ—(ਇ.) ਛਛਾਹਣ

ਛਾਂਡਾ—(ਪੁ.) ਦਰਿਆਵਾਂ ਰਾਹੀਂ ਆਉਣ ਵਾਲੀਆਂ ਕੰਢੇ ਨਾਲ ਅਟਕੀਆਂ ਗੇਲੀਆਂ ਨੂੰ ਮੁੜ ਕੇ ਦਰਿਆ ਵਿਚ ਰੇਹੜ ਕੇ ਸੁੱਟਣ ਦਾ ਕੰਮ

ਛਿਆਂਗ—(ਪੁ.) ਛੀਕਾ (੬)

ਛਿਆਣਮੇਂ—(ਵਿ.) ਛਿਆਨਵੇਂ

ਛਿੱਸਣਾ—(ਕ੍ਰਿ. ਅਕ.) ਛਿੱਜਣਾ

ਛਿਸਾਈ—(ਇ.) ਛਿਜਾਈ

ਛਿਸਾਈ ਖਾਣਾ—(ਮੁਹਾ.) ਛਿੱਜ ਜਾਣਾ

ਛਿੱਸਿਆ—(ਪੁ.) ਛਿੱਸੀ

ਛਿੱਕ—(ਇ.) ਖਿੱਚ

—ਛਿੱਕ ਕੱਢਣਾ, —ਛਿੱਕ ਖੜਨਾ—(ਮੁਹਾ.) ਖਿੱਚ ਕੱਢਣਾ

—ਛਿੱਕ ਛਿਕਾ—(ਪੁ.) ਖਿੱਚ ਖਿੱਚਾਉ

—ਛਿੱਕ ਪੱਲੇ ਬੰਨ੍ਹਣਾ, —ਛਿੱਕ ਕੇ ਪੱਲੇ ਬੰਨ੍ਹਣਾ—(ਮੁਹਾ.) ਗਲ ਪੱਲੇ ਬੰਨ੍ਹ ਲੈਣਾ

—ਛਿੱਕਾਂ ਆਲਾ—(ਵਿ.) ਖਿੱਚਾਂ ਵਾਲਾ

ਛਿੱਕਣਾ—(ਕ੍ਰਿ. ਸਕ.) ਖਿੱਚਣਾ

—ਚੰਡ ਛਿੱਕਣੀ—(ਮੁਹਾ.) ਚੁਪੇੜ ਉਘਰਨੀ

ਛਿਕਣਾ (ਲਹਿੰ.)—(ਕ੍ਰਿ. ਸਕ.) ਚਿੱਕਣਾ, ਢੇਕਣਾ, 'ਮਾਜ਼ੂਰਾਂ ਨੂੰ ਛਿੱਕੇ ਨਾਹੀਂ, ਕਰ ਕੇ ਕਹਿਰ ਖ਼ਰਾਬੀ' (ਸੈਫ਼ੁਲ)

ਛਿਕੋਂਮਛਿੱਕੀ—(ਇ.) ਖਿਚਮਖਿੱਚੀ

ਛਿੱਕਾ ਛਿੱਕੀ—(ਇ.) ਖਿੱਚਾ ਖਿੱਚੀ (ਲਾ. ਕ੍ਰਿ. ਕਰਨੀ)

ਛਿੱਕੀ—(ਇ.) ਛਿੱਕ

—ਛਿੱਕੀ ਆਲਾ—(ਵਿ.) ਖਿੱਚਾਂ ਵਾਲਾ

—ਛਿੱਕੀ ਕਰਨੀ—(ਮੁਹਾ.) ਖਿੱਚ ਕਰਨੀ

ਛਿੱਕੋ ਛਿੱਕੀ—(ਇ.) ਛਿੱਕਾ ਛਿੱਕੀ

ਛਿੱਛ ਪੱਤਰ—(ਪੁ.) ਜੋੜ ਜਾੜ ਕੇ ਰੱਖਿਆ ਧਨ

ਛਿੱਟ—(ਇ.) ਆਮਲੇ ਅਦਰਕ ਆਦਿ ਦੀ ਤਰੀਦਾਰ ਭਾਜੀ

ਛਿਟਾਕੀ—(ਇ.) ਛਟਾਂਕੀ

ਛਿਣਕਲਾ—(ਪੁ.) ਛਣਕਣਾ

ਛਿਣਕਾਰ—(ਪ.) ਛਿਣਕਾਉ

ਛਿਣਕੈ ਨੀਂ ਛਿਣਕ—(ਵਿ.) ਛਿੱਟ ਦੀ ਛਿੱਟ

ਛਿਤਰੋਂ—(ਪੁ.) ਛਿਤਰਾੜ

ਛਿਮਕ—(ਇ.) ਛਮਕ

ਛਿੜਕਾਰ—(ਪੁ.) ਛਿਣਕਾਰ

ਛੀਕ—(ਇ.) ਡੀਕ (ਲਾ. ਕ੍ਰਿ. ਕਰਨੀ, ਲਾਣੀ)

—ਹਿੱਕੈ ਛੀਕੈ 'ਚ—(ਕ੍ਰਿ. ਵਿ.) ਇੱਕੋ ਡੀਕੇ

ਛੀਣੀ—(ਇ.) ਛੈਣੀ

ਛੀਮਾ—(ਪੁ.) ਛੀਂਬਾ

ਛੀਮਣ—(ਇ.) ਛੀਂਬਣ

ਛੁਹਾਣੀ—(ਇ.) ਸੀਰਾ

ਛੁੜਕੀ ਜਾਣਾ—(ਕ੍ਰਿ. ਸਮਾਸੀ.) ਛੁੜਕ ਜਾਣਾ

ਛੂਜਕ—(ਇ.) ਛੁਛਕ

ਛੂਟਾ—(ਵਿ.) ਛੁਟਿਆ ਹੋਇਆ

ਛੂਣੀਆਂ ਠੇਹਲਣੀਆਂ—(ਮੁਹਾ.) ਠੂਠੀਆਂ ਭੰਨਣਾ, ਇਕ ਰਸਮ, ਜੰਵੇ ਚੜ੍ਹਨੋਂ ਪਹਿਲਾਂ ਨਹਾ ਚੁੱਕਣ ਮਗਰੋਂ ਲਾੜਾ ਚੌਕੀ ਤੋਂ ਉਤਰਨ ਲਗਿਆਂ ਲਾਗੇ ਹੀ ਇੱਕ ਦੂਜੀ ਦੇ ਉੱਤੇ ਪੁੱਠੀਆਂ ਰੱਖੀਆਂ ਠੂਠੀਆਂ ਨੂੰ ਜ਼ੋਰ ਦਾ ਪੈਰ ਮਾਰ ਕੇ ਫੋੜਦਾ ਹੈ

ਛੇਂ—(ਵਿ.) ਛੇ

ਛੇਕਵਾਂ—(ਵਿ.) ਖਿਚਿਆ ਹੋਇਆ

—ਛੇਕਵਾਂ ਸਾਹ—(ਪੁ.) ਖਿੱਚਵਾਂ ਸਾਹ

ਛੇਕੜ ਨੀ ਵਾਰ—(ਕ੍ਰਿ. ਵਿ.) ਓੜਕ ਦੀ ਵਾਰ

ਛੇਕਾ—(ਪੁ.) ਖਿੱਚਾਈ

ਛੇਂਬਾ—(ਪੁ.) ਛੀਂਬਾ

ਛੋੜ ਪੱਟਣੀ—(ਮੁਹਾ.) ਛੇੜ ਪਾਉਣੀ
ਛੋਗਲ—(ਇ.) ਛਾਗਲ
ਛੋਹ—(ਇ.) ਛੇਤੀ, ਕਾਹਲੀ (ਲਾ. ਕ੍ਰਿ. ਕਰਨਾ)
ਛੋਹਰ—(ਪੁ.) ਮੁੰਡਾ
ਛੋਹਰੀ—(ਇ.) ਕੁੜੀ
ਛੋਡ ਗਈ—(ਇ.) ਉੱਧਲ ਜਾਣ ਜੋਗੀ ਜਾਂ ਮਰ ਜਾਣ ਜੋਗੀ (ਗਾਲ੍ਹ)
ਛੋਡ ਗਿਆ, ਛੋਡ ਗਿਆਂ ਨਾ—(ਵਿ.) ਰੰਡੀ ਛਡਿਆ
ਛੋਡਣਾ—(ਕ੍ਰਿ. ਸਕ.) ਛੱਡਣਾ
ਛੋਡੀ ਤੇਰੀ ਛਾਹ ਮਹਿਰੀ ਕੁੱਤੇ ਨਾ ਹਲਕਾ—(ਅਖੌ.) ਜਦੋਂ ਕੋਈ ਕਿਸੇ ਤੇ ਅਹਿਸਾਨ ਕਰਨ ਲੱਗਾ ਉਹਦਾ ਨਿਰਾਦਰ ਕਰੇ ਤਾਂ ਰੋਸ ਵਜੋਂ ਕਹਿੰਦੇ ਹਨ
ਛੋੜਕਾ—(ਪੁ.) ਛੁੜਕਾ (ਲਾ. ਕ੍ਰਿ. ਲੱਗਣਾ)
ਛੋੜਨਾ—(ਕ੍ਰਿ. ਸਕ.) ਛੱਡਣਾ

## ਜ

ਜਹਿਰਾਂ ਕਹਿਰਾਂ ਨਾ—(ਵਿ.) ਕਹਿਰ ਦਾ
ਜਹਿੰਵਤ—(ਇ.) ਜ਼ਹਿਮਤ
ਜਹੀ ਝੁੱਲੀ 'ਵਾ, ਕੁਧਰ ਗਏ ਬੱਚੜੇ ਕੁੱਧਰ ਗਈ ਮਾ—(ਅਖੌ.) ਭੀੜਾ ਬਣਨੀ ਜਿਸ ਵਿਚ ਮਾਂ ਪੁਤ ਨੂੰ ਨਾ ਸੰਭਾਲੇ
ਜ਼ਹੀਰੀ ਸਹੇੜਨੀ—(ਮੁਹਾ.) ਮੁਸੀਬਤ ਜਾਂ ਬਿਪਤਾ ਸਹੇੜ ਲੈਣਾ
ਜਹੁ ਪੱਟਣੀ, ਜਹੁ ਪੱਟੀ ਦੇਣੀ—(ਮੁਹਾ.) ਜੜ੍ਹ ਪੁੱਟਣਾ
ਜਹੁ ਪੱਟੀ ਕੇ ਰੱਖੀ ਦੇਣੀ—(ਮੁਹਾ.) ਜੜ੍ਹ ਪੁੱਟ ਕੇ ਰੱਖ ਦੇਣਾ
ਜਹੇ ਮਾਰੀ ਛੋੜਨੀ—(ਮੁਹਾ.) ਜਹੁ ਮਾਰਨੀ
ਜਕਰੂੜਨਾ—(ਕ੍ਰਿ. ਸਕ.) ਜਕੜਨਾ
ਜਕਰੂੜਿਆ ਜਾਣਾ—(ਮੁਹਾ.) ਜਕੜਿਆ ਜਾਣਾ
ਜਕੂੜਨਾ—(ਕ੍ਰਿ. ਸਕ.) ਜਕੜਨਾ
ਜਕੂੜਿਆ ਜਾਣਾ—(ਮੁਹਾ.) ਜਕੜਿਆ ਜਾਣਾ
ਜਖਨਾ ਪੱਟਣੀ, ਜਖਨਾ ਪੱਟੀ ਛੋੜਨੀ—(ਮੁਹਾ.) ਜਹੁ ਪੱਟਣੀ
ਜਖੀ—(ਇ.) ਠੰਢਕ
ਜਗੈਬੀ—(ਵਿ. ਪੁ.) ਅਜ਼ਗੈਬੀ
ਜਗੈਬੀ ਗੋਲਾ—(ਵਿ. ਪੁ.) ਅਜ਼ਗੈਬੀ ਗੋਲਾ
ਜੱਘ, ਜੰਘ—(ਇ.) ਟੰਗ
—ਖੋਤੀ ਨੀ ਜੰਘ (ਜੱਘ)—(ਅਵ.) ਸਿਰ ਖੋਤੇ ਦਾ
ਜਟਾਕਾ—(ਵਿ.) ਜਟਕਾ
ਜੰਡੀ ਕੱਪਣੀ—(ਮੁਹਾ.) ਜੰਡੀ ਵੱਢਣਾ
ਜਣਨੇ—(ਪੁ.) ਜਣਨ ਵਾਲੇ
ਜਣਾ—(ਵਿ.) ਬਹਾਦਰ, ਸੂਰਮਾ
ਜਣਨੇ-ਖਾਇਆ—(ਵਿ. ਪੁ.) ਮਾਂ ਪਿਉ ਖਾਇਆ
ਜਣਾਣਾ—(ਕ੍ਰਿ. ਸਕ.) ਜਣਾਉਣਾ
ਜ਼ਨਾਣਾ—(ਇ. ਬ. ਵ.) ਜਨਾਨੀਆਂ ਦਾ ਸਮੂਹ
ਜ਼ਨਾਣਾ—(ਇ.) (ਤਕੜੀ) ਜਨਾਨੀ
ਜਣਿਆਈ—(ਇ.) ਮਰਦਊਪੁਣਾ, ਬੀਰਤਾ, ਸੂਰਮਤਾਈ
ਜਤਰੂ ਹੋਣਾ—(ਮੁਹਾ.) ਤਿਤਰ ਹੋਣਾ
ਜੰਦਕ—(ਪੁ.) ਜਾਤਕ
ਜਦਣ—(ਕ੍ਰਿ. ਵਿ.) ਜਿਦਨ
ਜਦਣ ਕਦਣ—(ਕ੍ਰਿ. ਵਿ.) ਜਿਦਨ ਕਿਦਨ
ਜੰਦੂਕ—(ਪੁ.) ਜੰਦਕ
ਜਦੂੰ—(ਕ੍ਰਿ. ਵਿ.) ਜਦੋਂ
ਜਦੂੰ ਕਦੂੰ—(ਕ੍ਰਿ. ਵਿ.) ਜਦੋਂ ਕਦੋਂ
ਜਦੋਕਾ—(ਕ੍ਰਿ. ਵਿ.) ਜਦੋਕਣਾ
ਜੰਨ ਵਸਵਾਸ—(ਪੁ.) ਵਹਿਮ ਗੁਮਾਨ
ਜ਼ਨਾਨੀ ਮੁਹਾਨੀ, ਜ਼ਨਾਨੀ ਮਾਨੀ—(ਇ.) ਜ਼ਨਾਨੀ ਜ਼ਾਤ
ਜਨਾਵਰ—(ਪੁ.) ਜਾਨਵਰ
ਜਨੂੰ—(ਪੁ.) ਜ਼ਾਨੂ
ਜਪਾਲ—(ਪੁ.) ਜੇਫਲ
ਜਫ ਗੜੱਫੀ, ਜੱਫੇ ਗੜੱਫੀ—(ਕ੍ਰਿ. ਵਿ.) ਜੱਫੀਉ ਜੱਫੀ
ਜਫ ਮਾਰਨੀ—(ਮੁਹਾ.) ਜਫਾ ਮਾਰਨਾ
ਜਫਾਲੀ—(ਵਿ.) ਜੱਫਾ ਮਾਰਨ ਵਾਲਾ (ਕੌਡੀ ਵਿਚ)
ਜੱਬਰ—(ਪੁ.) ਬਦਹਜ਼ਮੀ ਕਰਕੇ ਛਾਤੀ ਤੇ ਬੈਠਾ ਭਾਰ ਜਾਂ ਬਲਗਮ (ਲਾ. ਕ੍ਰਿ. ਜਮਣਾ)
ਜ਼ਬਾਨਾ (ਜ਼ਬਾਨੈ) ਤੈ ਖਲੁਣਾ—(ਮੁਹਾ.) ਜ਼ਬਾਨ ਤੇ ਖਲੋਣਾ
ਜਬਾਨੈ ਕੀ ਠੱਪੀ ਲਾਣੀ—(ਮੁਹਾ.) ਮੂੰਹ ਠੱਪਣਾ

ਜਮਾਂਹ—(ਪੁ.) ਜਵਾਂਹ
ਜਮਾਹੇਂ ਨਾ ਸਾਗ—(ਪੁ.) ਜਵਾਂਹ ਦਾ ਸਾਗ
ਜਮਾਹੇਂ ਨਾ ਤੇਲ—(ਪੁ.) ਜਵਾਂਹ ਦਾ ਤੇਲ
ਜਮਾਤਰਾ—(ਪੁ.) ਜਵਾਤਰਾ
ਜੰਮਿਆ ਜਮੁਟਿਆ—(ਵਿ.) ਜੰਮਿਆ ਜੁੜਿਆ
ਜੰਮੀ ਕੇ ਸੱਟੀ ਛੋਡਣਾ (ਸ਼ੋੜਨਾ)—(ਮੁਹਾ.) ਜੰਮ ਕੇ ਸੁਟ ਦੇਣਾ (ਛੱਡਣਾ)
ਜੰਮੀ ਨਾ—(ਵਿ.) ਜੰਮੀ ਦਾ
ਜਮੀਤ ਕਰਨਾ—(ਕ੍ਰਿ. ਸਕ) ਜਮ ਕੇ ਬਹਿਣਾ, ਟਿਕ ਕੇ ਬੈਠਣਾ
ਜਮੀਤੀ—(ਇ.) ਦਿਲ-ਜਮਈ (ਲਾ. ਕ੍ਰਿ. ਹੋਣਾ, ਕਰਨਾ)
ਜਮੋੜ—(ਵਿ. ਪੁ.) ਜੰਮਿਆ ਹੋਇਆ, ਉਲਾਦ
ਜਲਮ—(ਇ.) ਜੋਕ
ਜਲੂਰ (ਜਿਲੂਰ)—(ਪੁ.) ਜਿਲੂੰਣ
ਜਲਵਤਰੀ—(ਇ.) ਘੁੱਟੀ
ਜਲੂ—(ਵਿ.) ਜਿੱਲ੍ਹਾ
ਜਲਾਈਆਂ ਟੁੱਟੀ (ਤ੍ਰੁੱਟੀ) ਪੈਣੀਆਂ—(ਮੁਹਾ.) ਬਹੁਤ ਮੀਂਹ ਵੱਸਣਾ
ਜਲਿਹਾਰੀ—(ਇ.) ਬਾਉਲੀ
ਜਲੂਹਲ—(ਇ.) ਜਲੂਹਣ
—ਜਲੂਹਲੀ—(ਵਿ.) ਜਲੂਹਣ ਕਰਨ ਵਾਲਾ
—ਜਲੂਹਲੀ ਗੰਢਾ / —ਜਲੂਹਲੀ ਗੱਢਾ }(ਪੁ.) ਜਵਾਹਾਂ
ਜਵਾ—(ਪੁ.) ਇਕ ਗਲ ਦਾ ਗਹਿਣਾ ਜਿਸਦੀ ਸ਼ਕਲ ਪਰਾਕੜੀ ਵਰਗੀ ਹੈ
ਜਵਾਤਰਾ—(ਪੁ.) ਜਵਾਈ
ਜਾ—(ਇ.) ਜਗ੍ਹਾ
ਜਾ ਕਰਨਾ—(ਮੁਹਾ.) ਥਾਂ ਬਣਾਉਣਾ
ਜਾਈ ਕੁਜਾਈ—(ਇ.) ਥਾਂ ਕੁਥਾਂ
ਜਾ ਟਿਕਾਣਾ—(ਪੁ.) ਥਾਂ ਟਿਕਾਣਾ
ਜਾਈ ਸਿਰ—(ਕ੍ਰਿ. ਵਿ.) ਥਾਂ ਸਿਰ
ਜਾਈ ਜਾਈ—(ਕ੍ਰਿ. ਵਿ.) ਜਗ੍ਹਾ ਜਗ੍ਹਾ
ਜਾਈ ਤੇ ਰੱਖਣਾ—(ਮੁਹਾ.) ਥਾਂ ਮਾਰ ਦੇਣਾ
ਜਾਹਗ—(ਇ.) ਜਾ, ਜਗ੍ਹਾ
ਜਾਹਗ-ਕੁਜਾਹਗ—(ਇ.) ਥਾਂ-ਕੁ-ਥਾਂ
ਜਾਕਤ / ਜਾਕੁਤ }(ਪੁ.) ਜਾਤਕ
ਜਾਕਤ ਪੋਕਤ / ਜਾਕੁਤ ਪੋਕੁਤ }(ਪੁ.) ਜਾਤਕ ਪੋਤਕ
ਜਾਗ ਲੱਧਣੀ (ਲਹਿੰ.)—(ਮੁਹਾ.) ਜਾਗ ਖੁਲ੍ਹਣੀ
ਜਾਘ—(ਇ.) ਜਾਹਗ
ਜਾਘ ਕੁਜਾਘ—(ਇ.) ਜਾ ਕੁ ਜਾ
ਜਾਘੇ ਜਾਘੇ—(ਕ੍ਰਿ. ਵਿ.) ਜਾਹਗੇ ਜਾਹਗੇ
ਜਾਣ—(ਪੁ.) ਗਿਆਨ
—ਘਰੇ ਨਾ ਜਾਣ ਮੁਲਖੈ (ਮਿਲਖੈ) ਨੀ ਸ਼ੁਹਰਤ—(ਅਖੌ.) ਜਦ ਨਾਲੇ ਤਾਂ ਘਰ ਦਾ ਨੁਕਸਾਨ ਹੁੰਦਾ ਹੋਵੇ ਤੇ ਨਾਲੇ ਦੁਨੀਆਂ ਗੱਲਾਂ ਕਰਦੀ ਹੋਵੇ ਤਾਂ ਕਹਿੰਦੇ ਹਨ
ਜਾਤਕ (ਜਾਤੁਕ)—(ਪੁ.) ਬੱਚਾ, ਪੁੱਤਰ
ਜਾਤਕ ਪੋਤਕ / ਜਾਤੁਕ ਪੋਤਕ }(ਪੁ.) ਬਾਲ ਬੱਚੇ
ਜਾਤਕੜੀ—(ਇ.) ਲੜਕੀ
ਜਾਨਿਆਂ ਜਾਨਿਆਂ—(ਕ੍ਰਿ. ਵਿ.) ਜਾਂਦਿਆਂ ਜਾਂਦਿਆਂ
ਜਾਨਿਆਂ ਸਾਤ / ਜਾਨਿਆਂ ਸਾਰ }(ਕ੍ਰਿ. ਵਿ.) ਜਾਂਦਿਆਂ ਸਾਰ
ਜਾਨੀ ਬਾਕੀ—(ਕ੍ਰਿ. ਵਿ.) ਜਾਂਦੀ ਬਾਕੀ
ਜਾਨੀ ਵਾਰੀ—(ਕ੍ਰਿ. ਵਿ.) ਜਾਂਦੀ ਵਾਰੀ
ਜਾਣੈ ਜਾਣੈ / ਜਾਣਿਆਂ ਜਾਣਿਆਂ }(ਕ੍ਰਿ. ਵਿ.) ਜਾਂਦੇ ਜਾਂਦੇ, ਜਾਂਦਿਆਂ ਜਾਂਦਿਆਂ
ਜਾਂਦੂ—(ਵਿ.) ਮਰ ਜਾਣਾ (ਇਕ ਗਾਹਲ)
ਜਾਨ ਠੋਹਕਰੀ ਜਾਣੀ—(ਮੁਹਾ.) ਸਰੀਰ ਨੂੰ ਠੋਕਰ ਲਗਣੀ
ਜਾਨੀ ਨਾਲ ਜਹਾਨ ਐ—(ਅਖੌ.) ਜਾਨ ਨਾਲ ਜਹਾਨ
ਜਾਨੀ ਵਿੱਚ ਹੋਣਾ—(ਮੁਹਾ.) ਜਾਨ ਵਿੱਚ ਹੋਣਾ
ਜਾਬਾ—(ਪੁ.) ਜੱਬਾ
ਜਾਲ (ਲਹਿੰ.)—(ਇ.) ਗੁਜ਼ਰਾਨ (ਲਾ. ਕ੍ਰਿ. ਹੋਣੀ)
ਜਾਲਣਾ (ਲਹਿੰ.)—(ਕ੍ਰਿ. ਸਕ.) ਗੁਜ਼ਾਰਨਾ
—ਰਾਤ ਆਈ ਫਾਲੀਐ (ਫਾਲੀਏ) / ਜਹੀ ਆਵੇ ਤਹੀ ਜਾਲੀਐ (ਫਾਲੀਏ) }(ਅਖੌ.) ਜਦੋਂ ਕਿਸੇ ਥਾਂ ਔਖਾ ਸੌਖਾ ਹੋ ਕੇ ਗੁਜ਼ਾਰਾ ਕਰਨਾ ਹੋਵੇ ਤਾਂ ਕਹਿੰਦੇ ਹਨ
ਜਿਸਨੀ ਭਾਵੈ, ਉਸਨੀ / ਤੋਲ ਤੋਲ ਵਿਕਾਵੇ }(ਅਖੌ.) ਭਾਵ ਜਿਹੜਾ ਮਨ ਨੂੰ ਭਾ ਜਾਏ ਉਸਦੇ ਨਖਰੇ ਵੱਧ ਜਾਂਦੇ ਹਨ
ਜਿਸਨੇ ਹੱਥ ਡੋਈ ਉਸਨਾ / ਸਭ (ਸਭੈ) ਕੋਈ }(ਅਖੌ.) ਜਿਸਦੇ ਹੱਥ ਡੋਈ, ਉਹਦਾ ਸਭ ਕੋਈ

ਜਿਸ ਮੁੱਲੇ ਨੀ ਛੋਹਰ ਉਸੇ ਮੁਲ ਵਿਕਾਣੀ } (ਅਖੌ.) ਜੇਹਾ ਮੂੰਹ ਤੇਹੀ ਚਪੇੜ

ਜਿੱਕਣ ਕਿੱਕਣਾ—(ਕ੍ਰਿ. ਵਿ.) ਜਿੱਕਰ ਕਿਵੇਂ, ਜਿਵੇਂ ਕਿਵੇਂ

ਜਿਕਣਾ—(ਕ੍ਰਿ. ਵਿ.) ਜਿੱਕਣ

ਜਿੱਚੀ—(ਇ.) ਜਿੱਚ (ਲਾ. ਕ੍ਰਿ. ਕਰਨੀ)

ਜਿੰਜ—(ਕ੍ਰਿ. ਵਿ.) ਜਿਵੇਂ

ਜਿੱਜੀ—(ਇ.) ਜੀਜੀ

ਜਿਥਾਈਂ—(ਕ੍ਰਿ. ਵਿ.) ਜਿਸ ਥਾਂਵੇਂ

ਜਿੱਥੂੰ—(ਕ੍ਰਿ. ਵਿ.) ਜਿੱਥੋਂ

ਜਿੱਥੂੰ ਕਿੱਥੂੰ—(ਕ੍ਰਿ. ਵਿ.) ਜਿੱਥੋਂ ਕਿੱਥੋਂ

ਜਿਧਰੂੰ—(ਕ੍ਰਿ. ਵਿ.) ਜਿਧਰੋਂ

ਜਿਧਰੂੰ ਕਿਧਰੂੰ—(ਕ੍ਰਿ. ਵਿ.) ਜਿਧਰੋਂ ਕਿਧਰੋਂ

ਜਿਧਰੈ—(ਕ੍ਰਿ. ਵਿ.) ਜਿਧਰ

ਜਿੰਨ ਹੋਈਐ ਚਮੁੱਟਣਾ—(ਮੁਹਾ.) ਜਿੰਨ ਹੋ ਕੇ ਚੰਬੜਨਾ

ਜਿਵੀਂ—(ਇ.) ਜਿਮੀ

ਜਿਵੀਂ ਥਲ੍ਹਾ—(ਪੁ.) ਜਿਮੀਂ ਬੰਨਾਂ

ਜਿਵੀਂ ਨਾ ਬਿਹਲ ਦੇਣਾ—(ਮੁਹਾ.) ਜ਼ਿਮੀਂ ਦਾ ਵਿਹਲ ਦੇਣਾ

ਜਿਵੀਂ ਵਾੜੀ—(ਪੁ.) ਜਿਮੀਂ ਵਾੜੀ

ਜੀਏ ਨਾਲ ਜਹਾਨ—(ਅਖੌ.) ਜੀ ਨਾਲ ਜਹਾਨ

ਜੀਜੀ—(ਇ.) ਨਕ ਦਾ ਚੂਹਾ

ਜੀਨਾ—(ਵਿ.) ਜੀਉਂਦਾ

ਜੀਭਲੀ—(ਇ.) ਜੀਭ (ਘਿਰਨਾ ਵਾਚੀ)

ਜੀਭੇ ਨੀ ਉੱਲੀ ਲਾਹਣੀ—(ਮੁਹਾ.) ਗਾਹਲਾਂ ਕੱਢਣੀਆਂ

ਜੀਵਰਨਾ—(ਕ੍ਰਿ. ਅਕ.) ਜੀਉਰਨਾ

ਜੀਵੀਂ—(ਇ.) ਜਿਵੀਂ, ਜਿਮੀਂ

ਜੁਹਦੀ—(ਇ.) ਜ਼ੁਹਦ

ਜੁਹਦੀਆਂ ਨਾਲ—(ਕ੍ਰਿ. ਵਿ.) ਦੁੱਖਾਂ ਨਾਲ

ਜੁਗੜਨਾ—(ਕ੍ਰਿ. ਸਕ.) ਜੋਤਣਾ, ਜੋਣਾ

ਜੁੱਠ—(ਇ.) ਜੂਠ

ਜੁਠਿਆਣਾ<br>ਜੁਠਿਆਰਨਾ } (ਕ੍ਰਿ. ਸਕ.) ਜੁਠਾਲਣਾ, ਜੁਠਾਉਣਾ

ਜੁਤਣਾ—(ਕ੍ਰਿ. ਸਕ.) ਜਿੱਤਣਾ

ਜੁਤਿਆੜ—(ਇ.) ਛਿਤਰਾੜ

ਜੁੱਤੀ ਨਾ ਮੇਚ ਲੈਣਾ—(ਮੁਹਾ.). ਜੋ ਕੁਝ ਵਿਗਾੜ ਸਕਣ ਦੀ ਸ਼ਕਤੀ ਹੋਵੇ ਵਿਗਾੜਨਾ (ਵਿਅੰਗ ਨਾਲ)

ਜਦੀਆਂ ਜਾਣਾਂ ਨਾਲ—(ਮੁਹਾ.) ਜੁਹਦੀਆਂ ਨਾਲ

ਜੰਨਾ<br>ਜੂੰਨੂ } (ਕ੍ਰਿ. ਵਿ.) ਹੁਣ, ਹੁਣੇ

ਜੁਲਣਾ—(ਕ੍ਰਿ. ਅਕ.) ਜਾਣਾ

ਜੁਲਮੀ—(ਵਿ.) ਜ਼ਾਲਮ

ਜੂਠ ਜਹਾਨੇ ਦੀ—(ਇ.) ਜਹਾਨ ਦੀ ਜੂਠ

ਜੈਂ—(ਪੜ.) ਜਿਸ, ਜਿਸ ਨੇ

ਜੈਭਾ—(ਵਿ.) ਜੇਡਾ

ਜੈਂਦਾ—(ਪੜ.) ਜਿਦ੍ਹਾ

ਜੈਂਨੂੰ—(ਪੜ.) ਜਿੰਨੂ

ਜੋਆ—(ਕ੍ਰਿ. ਵਿ.) ਜੋਗਾ

ਜੋਹਦੀ—(ਇ.) ਜ਼ੁਹਦੀ

ਜੋਹਦੀਆਂ ਨਾਲ—(ਕ੍ਰਿ. ਵਿ.) ਜ਼ੁਹਦੀਆਂ ਨਾਲ

ਜੋਭਾ—(ਪੁ.) ਜੇਬ, ਬੋਝਾ

ਜ਼ੋਰ ਪਿੱਦੀ ਨਾ, ਫੁੰਹਕਰ ਸੰਢੇ ਨੀ—(ਅਖੌ.) ਜਦ ਜ਼ੋਰ ਤਾਂ ਪਿੱਦੀ ਜਿਨਾਂ ਮਸਾਂ ਹੋਵੇ ਪਰ ਸ਼ੂਕਰਾਂ ਕਿਸੇ ਸੰਢੇ ਵਾਂਗ ਛੱਡੇ ਤਾਂ ਕਹਿੰਦੇ ਹਨ

ਜ਼ੋਰੇ ਜੁੰਮਾ ਜੰਨੇ ਨਾਲ—(ਅਖੌ.) ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ

ਜੋਲਣਾ—(ਕ੍ਰਿ. ਸਕ.) ਤੋਰਨਾ

ਜੋੜੇ ਨੇ ਜੰਮ—(ਵਿ.) ਜੋੜਾ, ਜੋੜੇ

ਜੌਲੇ—(ਪੁ. ਬ. ਵ.) ਸੇਂਵੀਆਂ

## ਝ

ਝਉਂਸਣਾ—(ਕ੍ਰਿ. ਅਕ.) ਝਉਣਾ, ਝੌਣਾ

ਝਸਣਾ—(ਕ੍ਰਿ. ਸਕ.) ਝੁਲਸਣਾ (ਭੁੰਨਣਾ)

ਝਸਰ ਝਸਰ ਕਰਨਾ—(ਮੁਹਾ.) ਝਮ ਝਮ ਕਰਨਾ

ਝਕਾਨੀ—(ਇ.) ਝਾਕਾ ਦੇਣ ਦੀ ਕਿਰਿਆ, ਘਚਾਨੀ

ਝਕਾਨੀ ਦਈ ਜਾਣੀ—(ਮੁਹਾ.) ਦਾਉ ਘੁਸਾਈ ਕਰ ਜਾਣੀ, ਘਚਾਨੀ ਦੇ ਜਾਣੀ

ਝਖ਼ਜ਼ਦੀ—(ਇ.) ਝਖ ਮਾਰਨ ਦਾ ਭਾਵ

ਝੰਗ (ਕੋਹਮਰੀ)—(ਇ.) ਵਾਛੜ

ਝੰਗੜ—(ਪੁ.) ਝੰਗੀ

ਝਗੜਿਆਧਾ—(ਵਿ.) ਝਗੜਾਲੂ

ਝੰਡਲ—(ਵਿ. ਪੁ.) ਝੰਡੂਲਾ

ਝੁੰਪੇ ਲੱਗਣੀ—(ਮੁਹਾ.) ਕੁਝ ਦੇਰ ਲਈ ਸੁਣਾਈ ਦੇਣੋ ਹਟ ਜਾਣਾ

ਝਬੱਖਲੀ—(ਇ.) ਚਬੁੱਕਲੀ

ਝੱਬਲ—(ਪੁ.) ਸੱਬਲ

ਝਮੂਟਾ—(ਪੁ.) ਮੁਆਤਾ (ਲਾ. ਕ੍ਰਿ. ਦੇਣਾ, ਲਾਣਾ)

ਝਰਮਲ ਝਰਮਲ ਕਰਨਾ—(ਮੁਹਾ.) ਝਿਲਮਿਲ ਝਿਲਮਿਲ ਕਰਨਾ

ਝਰਾਟੂ—(ਪੁ.) ਚਰਾਟੂ, ਚਗੂਟੂ, ਚੀਲ ਦੇ ਦਰਖਤ ਦਾ ਫਲ

ਝਰੁਟ—(ਪੁ.) ਝੁੱਟ

ਝਲਿਅਤ—(ਪੁ.) ਝੱਲਪੁਣਾ

ਝਲਿਅੱਤ ਸਾੜਨਾ—(ਮੁਹਾ.) ਝੱਲ ਖਲੇਰਨਾ

ਝਲੂਹਣਾ—(ਕ੍ਰਿ. ਸਕ.) ਝੁਲਸਣਾ

ਝਾਉ—(ਪੁ.) ਇਕ ਪਰਕਾਰ ਦਾ ਘਟੀਆ ਸਾਗ

ਝਾਈਆਂ ਲੈਣਾ—(ਮੁਹਾ.) ਝਈਆਂ ਲੈਣਾ

ਝਾਣ-ਪਰਾ—(ਪੁ.) ਝਾਣੀਆਂ

ਝਾਣੀਆਂ—(ਇ.) ਮਰਘਟ

ਝਾਂਬਰਾ—(ਪੁ.) ਝਾੜ

ਝਿਆਣੀ—(ਇ.) ਝਾਣੀ

ਝਿਆਣੀਆਂ—(ਇ.) ਝਾਣੀਆਂ

ਝਿੱਕਾ—(ਵਿ.) ਝਿਕਲਾ

ਝਿੱਗੀ—(ਵਿ.) ਝਿੱਖੀ

ਝਿਰਾ—(ਵਿ.) ੧. ਝਿੱਕ ੨. ਝੁਰਕਨਾ

ਝਿੱਲੀ—(ਇ.) ਝਿੰਮੀ

ਝੀਂ—(ਇ.) ਤਾਕੀਦ, ਘੜੀ ਮੁੜ ਕਹਿਣ ਦਾ ਭਾਵ (ਲਾ. ਕ੍ਰਿ. ਕਰਨੀ)

ਝੁਖਣਾ—(ਕ੍ਰਿ. ਅਕ.) ਝੋਕਣਾ

ਝੁੱਜਣਾ—(ਕ੍ਰਿ. ਅੱਕ.) ਝੁਨਣਾ, ਝੁਲਣਾ

ਝੁਝੂ ਝੂਰ—(ਵਿ.) ਫਲਾਂ ਨਾਲ ਲਦੀ ਹੋਈ

ਝੁਰਲੀ—(ਇ.) ਕਾਗਜ਼ ਦਾ ਪਟਾਕਾ ਜਿਸ ਦਾ ਪਲੀਤਾ ਚਲ ਚੁਕਾ ਹੋਵੇ

ਝੁਲੀ ਪੈਣਾ—(ਮੁਹਾ.) ਝੁਲ ਪੈਣਾ, ਵਾ ਵਗਣੀ

ਝੂਠ ਮਦਾਰਾ—(ਪੁ.) ਝੂਠਾ ਇਕਰਾਰ, ਲਾਰਾ ਲੱਪਾ 'ਕਿਰਰਕ ਤੋੜੀ ਝੂਠ ਮਦਾਰਾ, ਕਿਰਰਕ ਟੁਰਸੀ ਠੱਗੀ ?' (ਸੈਫੁਲ)

ਝੂਠਾਂ ਨੀ ਪੰਡ —(ਇ.) ਝੂਠ ਦੀ ਪੰਡ

ਝੂਠੇ ਨੇ ਘਰੇ ਤੋੜੀ ਜਾਣਾ—(ਮੁਹਾ.) ਝੂਠੇ ਦੇ ਘਰ ਤਕ ਜਾਣਾ

ਝੂੰਡਣਾ—(ਕ੍ਰਿ. ਸਕ.) ਝੁਣਨਾ

ਝੂਲਰਨਾ—(ਕ੍ਰਿ. ਅਕ.) ਝੂਮਣਾ

ਝੇਂਗਣ—(ਇ.) ਚੂਹੇ ਦੀ ਮੇਂਗਣ

ਝੋਜਰਾ / ਝੋਜਲਾ — (ਪੁ.) ਝਗਲਾ

ਝੋਲ—(ਇ.) ਝੋਲੀ 'ਹੱਥੀ ਝੋਲ ਤੁਹਾਡੇ ਅੱਗੇ, ਪਾਉ ਖ਼ੈਰ ਯਤੀਆਂ' (ਸਫੁਲ)

ਝੋਲਣਾ—(ਕ੍ਰਿ. ਸਕ.) ਝਲਣਾ

ਝੌਂਸਣਾ—(ਕ੍ਰਿ. ਅਕ.) ਝੌਂ ਜਾਣਾ

## ਟ

ਟਹਿਲ ਟੱਪਾ—(ਪੁ.) ਟਹਿਲ ਸੇਵਾ

ਟੱਕੀ—(ਇ.) ਟਿਕਰੀ, ਟਾਕੀ

ਟੰਗਾਰ—(ਪੁ.) ਨਖ਼ਰਾ (ਲਾ. ਕ੍ਰਿ. ਕਰਨਾ)

ਟੰਗ ਤੇ ਟੰਗ ਧਰੀ ਕੇ ਸੈਣਾ—(ਮੁਹਾ.) ਲਤ ਤੇ ਲਤ ਧਰ ਕੇ ਸੌਣਾ; ਬਹਿ ਰਹਿਣਾ

ਟੰਡਾਂਣਾ—(ਪੁ.) ਟਟਹਿਣਾ

ਟੰਢਾਰਾ—(ਪੁ.) ਛਾਂਗਾ

ਟਣੌਕਾ—(ਪੁ.) ਤਾਹਨਾ (ਲਾ. ਕ੍ਰਿ. ਮਾਰਨਾ, ਲਾਣਾ)

ਟਨਾਣਾ—(ਪੁ.) ਟੰਡਾਣਾ

ਟਪਲੀ ਜਾਣਾ—(ਮੁਹਾ.) ਟਪਲਾ ਖਾ ਜਾਣਾ

ਟੰਬ (ਇ.) / ਟੰਬਾ (ਪੁ.) — ਅਲੰਭਾ, ਲੰਬੂ

ਟਰਪੱਲ—(ਇ.) ਟੱਰ (ਲਾ. ਕ੍ਰਿ. ਮਾਰਨੀ)

ਟਰਪੱਲੀ—(ਵਿ.) ਟਰਾਂ ਮਾਰਨ ਵਾਲਾ

ਟੱਲਾ ਚਾਣਾ—(ਮੁਹਾ.) ਜ਼ਿਮੇਵਾਰੀ ਚੁੱਕਣਾ

ਟਾਸ—(ਪੁ.) ਤਾਸ

ਟਾਕੀ—(ਇ.) ਟਿਕਰੀ

ਟਾਂਗਰ—(ਪੁ.) ਛੋਲਿਆਂ ਦੀਆਂ ਡੰਡੀਆਂ

ਟਾਂਗਰੀ—(ਇ.) ਮੋਟੀਆਂ ਸੇਵੀਆਂ

ਟਾਟਰਿਆ ਜਾਣਾ—(ਮੁਹਾ.) ਠਿੱਠਰ ਜਾਣਾ

ਟਾਲ / ਟਾਲ ਫਾਲ — (ਪੁ.) ਰਹਿੰਦ ਖੂੰਹਦ

ਟਿਕੜੀ—(ਇ.) ੧. ਜਵਾਰੀਆਂ ਦਾ ਟੋਲਾ ੨. ਜੂਆ ਖੇਡਣ ਵਾਲਿਆਂ ਦਾ ਅੱਡਾ

—ਟਿਕੜੀਦਾਰ—(ਪੁ.) ਜੂਆ ਖੇਡਣ ਵਾਲੇ ਅੱਡੇ ਦਾ ਮਾਲਕ

ਟਿਗਣਾ—(ਕ੍ਰਿ. ਅਕ.) ਟਿਕਣਾ

ਟਿੰਡੇ 'ਚ ਦਾਣੇ ਘਰਾਟੀਆਂ ਨਾਲ ਸਾਈਆਂ—(ਅਖੋ.) ਜ਼ਾਤ ਦੀ ਕੋਹੜ ਕਿਰਲੀ, ਸ਼ਤੀਰਾਂ ਨੂੰ ਜੱਫੇ

ਟਿਮਕਣਾ—(ਪੁ.) ਠੁਮਕ

ਟਿੰਮਾ—(ਵਿ.) ਠਿੰਗਣਾ

ਟੀਆ ਟੰਭਾ, ਟੀਆ ਟੰਮਾ—(ਪੁ.) ਟੀਹਰ ਟੱਬਾ, ਫੂਹੜੀ ਤ੍ਰੂੰਬਾ, ਲਟਾਪਟਾ

ਟੀਸ਼—(ਇ.) ਟਸ

'ਟੀਸ਼ਨ—(ਪੁ.) ਸਟੇਸ਼ਨ

ਟੀਟਕ ਫਾਟਕ—(ਪੁ.) ਟੀਆ ਟੰਭਾ

ਟੀਟਣ ਵੱਟ—(ਪੁ.) ਉਸਲ ਵੱਟ (ਲਾ. ਕ੍ਰਿ. ਚੜ੍ਹਨਾ)

ਟੀਟਣੇ ਮਾਰਨਾ—(ਮੁਹਾ.) ਨੱਚਣਾ ਟੱਪਣਾ

ਟੀਂਡ—(ਇ.) ਪਾਲ

ਟੀਂਡ ਬੱਝਣੀ—(ਮੁਹਾ.) ਪਾਲ ਬੱਝਣੀ

ਟੀਂਡ ਬਨ੍ਹਣੀ, ਟੀਂਡ ਲਾਣੀ—(ਮੁਹਾ.) ਪਾਲ ਲਾਉਣੀ

ਟੀਨ—(ਇ.) ਟੀਂਡ

ਟੁੱਕਰ ਚਾਹੜਨੇ—(ਮੁਹਾ.) ਬਾਸੀ ਰੋਟੀ ਨੂੰ ਛੋਟੇ ਛੋਟੇ ਟੁਕੜੇ ਕਰਕੇ ਤੇ ਗੁੜ ਦੇ ਸੀਰੇ ਵਿੱਚ ਕਾਹੜ ਕੇ ਖਾਣ ਯੋਗ ਬਣਾਉਣਾ

ਟੁੰਗ—(ਪੁ.) ਖ਼ਾਨਦਾਨ (ਘਿਰਣਾ ਵਾਚਕ)

ਟੁਰਨਾ ਰਾਹੂ ਹੋਣਾ—(ਮੁਹਾ.) ਟੁਰਦੇ ਹੋਣਾ

ਟੂੜਾ—(ਪੁ.) ਟੁਕੜਾ

ਟੇਕਲਾ—(ਪੁ.) ਟੇਕਣ

ਟੇਕਲਾ ਚੜ੍ਹਨਾ—(ਮੁਹਾ.) ਸੇਕਾ ਚੜ੍ਹਨਾ

ਟੇਕਲਾ ਚਾੜ੍ਹਨਾ—(ਮੁਹਾ.) ਸੇਕਾ ਚਾੜ੍ਹਨਾ

ਟੇਟਕੇ—(ਪੁ. ਬ. ਵ.) ਟੀਟਕੇ

ਟੇਟਵਾਂ ਚੂੜਾ—(ਪੁ.) ਚਾਂਦੀ ਦੇ ਚੂੜੇ ਦੀ ਇਕ ਕਿਸਮ

ਟੇਂਡਾ—(ਪੁ.) ਟੀਂਡਾ

ਟੈਂਟਿਆ ਹੋਇਆ—(ਵਿ.) ਰੱਜਿਆ ਪੁਜਿਆ

ਟੋਬੀ ਹੋ ਜਾਣੀ—(ਮੁਹਾ.) ਠਗਿਆ ਜਾਣਾ

ਟੋਂਬੀ ਕਰੀ ਜਾਣਾ—(ਮੁਹਾ.) ਠਗ ਲੈ ਜਾਣਾ

ਟੋਛੀ—(ਇ.) ਮੱਖਣ ਰੱਖਣ ਵਾਲਾ ਲੱਕੜ ਦਾ ਕੋਲ

## ਠ

ਠਿਆਰਾਂ ਨੀ ਬਿਲੀ ਹੋਈ ਗਸ਼ਣਾ—(ਮੁਹਾ.) ਬਹੁਤ ਨਿੱਡਰ ਹੋ ਜਾਣਾ

ਠੱਢ—(ਇ.) ਠੰਢ

ਠਢ ਠਢੀਰ—(ਇ.) ਠੰਢ, ਸੀਤ (ਲਾ.ਕ੍ਰਿ. ਹੋਣੀ, ਵਰਤਣੀ)

ਠੱਢਾ—(ਪੁ.) ਠੰਢਾ

— ਠੱਢਾ ਜੱਖ—(ਵਿ.) ਠੰਢਾ ਯਖ਼

—ਠੱਢ ਠੱਕ—(ਵਿ.) ਠੰਢਾ ਠਾਰ

ਠੱਢਾ ਠੜੇਕ—(ਵਿ.) ਠੰਢਾ ਠੇਕ (ਲਾ. ਕ੍ਰਿ. ਹੋਣਾ, ਕਰਨਾ)

ਠਢਾ ਜਖ—(ਵਿ.) ਠੰਢਾ ਯਖ਼

ਠਢਿਆਈ—(ਇ.) ਠੰਢਾਈ

ਠੱਢਿਆਲਾ—(ਵਿ.) ਠੰਢੀਆਂ (ਮਾਤਾ) ਦੇ ਦਾਗ਼ਾਂ ਵਾਲਾ

ਠਢਿਹਾਰ—(ਇ.) ਠੁੰਢਿਹਾਰ

ਠਢੀਆਂ—(ਇ. ਬ. ਵ.) ਠੰਢੀ (ਮਾਤਾ)(ਲਾ.ਕ੍ਰਿ. ਨਿਕਲਣੀਆਂ)

ਠਢੀਰ—(ਇ.) ਠੰਢੀਰ

'ਠੱਤਰੀ—(ਵਿ.) ਅਠੱਤੀ

—'ਠੱਤਰੀਆਂ—(ਵਿ.) ਅਠੱਤਰੀਆਂ

ਠਰਕੰਬਾ (ਪੁ.), ਠਰਕੰਬਣੀ (ਇ.)—ਥਰਹਰ ਕਾਂਬਾ

ਠਠੱਕ—(ਪੁ.) ਠੱਕਾ (ਲਾ. ਕ੍ਰਿ. ਲਗਣਾ, ਲਾਣਾ)

ਠਿੱਕਰ—(ਪੁ.) ਠੀਕਰ

ਠਿਕਰ ਤੈਂਢੇ ਸਿਰੇ 'ਚ—(ਮੁਹਾ.) ਤੇਰੇ ਸਿਰ ਸਵਾਹ

ਠਿਮੁਕ, ਠਿਮੁਕਾ—(ਪੁ.) ਟਿਮਕਣਾ

ਠਿਮੁਕੇ ਠਿਮੁਕੇ—(ਕ੍ਰਿ. ਵਿ.) ਟਿਮਕੇ ਟਿਮਕੇ

ਠਿਲ੍ਹਣਾਂ—(ਕ੍ਰਿ. ਅਕ.) ਟੁੱਟਣਾ, ਕੜਕੜਾ, ਢੁੱਟਣਾ; ਥਣਾਂ ਨੂੰ ਸੱਟ ਲਗਣਾ

ਠੀਆ, ਠੀਹਾ—(ਪੁ.) ਠੌਰ

—ਠੱਡਾ ਠਿਹਲਾ—(ਪੁ.) ਠੇਡਾ, ਠੁਹਲਾ

ਠੇਹਲਣਾ—(ਕ੍ਰਿ. ਸਕ.) ਤੋੜਨਾ (ਵੰਗਾਂ ਆਦਿ ਦਾ)

ਠੈਂਚੂ—(ਪੁ.) ਢੈਂਚੂ

ਠੈਣਾ, ਠੈਣੂ—(ਵਿ.) ਟੈਂਣਾ

ਠੌਰ—(ਪੁ.) ਪਸ਼ੂ ਚੋਰ

ਠੌਰੀ—(ਇ.) ਪਸ਼ੂਆਂ ਦੀ ਚੋਰੀ, ਚੋਰੀ

ਠੌਂਚਾ—(ਪੁ.) ਠੈਂਚੂ

## ਡ

ਡੈਂਗਾ ਡਾਰਾ—(ਪੁ.) ਕੀੜਾ ਪਤੰਗਾ

ਡੈਂਗੀ—(ਇ.) ਮੱਛਰ

ਡੈਂਗੋਆ, ਡੈਂਗੋਇਆ—(ਪੁ.) ਰੀਂਡੋਆ

ਡੱਛਣਾ—(ਕ੍ਰਿ. ਸਕ.) ਭੂਤ ਦਾ ਛਾਇਆ ਪੈਣਾ

ਡੋਠਣੀ—(ਇ.) ਚੱਠ

ਡੰਡਕਣਾ, ਡੰਡਕੜਾ } (ਪੁ.) ਡੰਡਕਾ, ਡੰਡਾ

ਡੰਡਕੜੇ ਖੇਡਣਾ, ਡੰਡਕੇ ਖੇਡਣਾ } (ਮੁਹਾ.) ਡੰਡਕੇ ਵਜਾਣਾ (ਇੱਕ ਖੇਡ)

ਡੰਡਕਲੇ ਵਜਾਣਾ, ਡੰਡਕੜੇ ਵਜਾਣਾ, ਡੰਡਕੇ ਵਜਾਣਾ } (ਮੁਹਾ.) ਡੰਡੇ ਵਜਾਉਣਾ

ਡਡਾਰ—(ਪੁ.) ਡੇਹਮੂ

ਡੱਡੂ—(ਪੁ.) ਡੱਡੂ

ਡੱਡੂ ਡੰਨਣਾ— ਮੁਹਾ. ਗੰਦ ਮੰਦ ਪਾ ਕੇ ਭਰੇ ਮਿੱਟੀ ਦੇ ਡੋਲੇ ਜਾਂ ਡੋਲੀ ਨੂੰ ਔੜ ਦੇ ਸਮੇਂ ਕਿਸੇ ਕਰੜੇ ਸੁਭਾ ਵਾਲੇ ਬੁੱਢੇ ਜਾਂ ਬੁੱਢੀ ਦੇ ਘਰ ਜਾ ਕੇ ਅਚਾਨਕ ਸੁੱਟ ਆਉਂਦੇ ਹਨ ਲੋਕਾਂ ਦਾ ਵਹਿਮ ਹੈ ਕਿ ਇਉਂ ਕੀਤਿਆਂ ਕੋਈ ਗਾਲ੍ਹਾਂ ਕੱਢੇ ਤਾਂ ਮੀਂਹ ਪੈਂਦਾ ਹੈ

ਡਵਿਆਈ—(ਇ.) ਡਾਢਾਪਨ

ਡੰਨੀ—(ਇ.) ਡੰਡੀ

—ਡੰਨੀ ਝੁੰਮਕੀ—(ਇ.) ਡੰਡੀ ਝੁੰਮਕੀ

ਡਬੁੱਕੀ—(ਇ.) ਡੁਬਕੀ

—ਡਬੁੱਕੀ ਮਾਰ ਵੰਜਣਾ—(ਮੁਹਾ.) ਡੁਬਕੀ ਮਾਰ ਜਾਣਾ

ਡਭਖੜ—(ਵਿ.) ਬੇਢਬਾ, ਬੇਡੌਲ, ਕੋਝਾ

ਡਭਾ—(ਪੁ.) ਘੰਡੀ

ਡਮੁਣੀ—(ਇ.) ਥਾਪੀ (ਕਪੜੇ ਧੋਣ ਵਾਲਾ ਸੋਟਾ)

ਡਵ੍ਹਾ—(ਪੁ.) ਡਭਾ

ਡੜ੍ਹਨਾ—(ਕ੍ਰਿ. ਅਕ.) ਡੱਠਣਾ, ਡਹਿਣਾ

ਡੜ੍ਹੀ ਪੈਣਾ—(ਮੁਹਾ.) ਡਹਿ ਪੈਣਾ

ਡਾਹੀ—(ਇ.) ਡਾਂਗ, ਚੁਆੜੀ

ਡਾਕਰ—(ਪੁ.) ਡਾਕੀ

ਡਾਬ—(ਇ.) ਵਗਦੇ ਪਾਣੀ ਵਿਚ ਡੂੰਘਾ ਟੋਆ

ਡਾਂਬਾ—(ਪੁ.) ਦਾਬੜਾ

ਡਾਲ—(ਇ.) ਉਲਟੀ, ਕੈ (ਲਾ. ਕ੍ਰਿ. ਆਵਣੀ, ਕਰਨੀ)

ਡਿਗਨਾ ਢਹਿਨਾ—(ਕ੍ਰਿ. ਵਿ.) ਡਿਗਦਾ ਢਹਿੰਦਾ

ਡਿੱਚ (ਪੁ.), ਡਿੱਚੀ (ਇ.) } ਗੇਂਦ ਦਾ ਉਛਾਲ (ਲਾ. ਕ੍ਰਿ. ਖਾਣੀ)

ਡਿੱਚ ਵੱਟਾ—(ਪੁ.) ਬੱਚਿਆਂ ਦੀ ਇਕ ਖੇਡ

ਡਿੰਡਰਾ—(ਪੁ.) ਤੁੱਕਾ

ਡਿੱਬਾ—(ਪੁ.) ਪਤੀਲਾ

ਡਿਲ—(ਇ.) ਡਲਾ

ਡੀਹਣੀ—(ਇ.) ਚੀਲ੍ਹ ਦੇ ਰੁੱਖ ਦੀ ਚੀਕਣੀ ਲਕੜੀ

ਡੀਗਰੀ—(ਕ੍ਰਿ. ਵਿ.) ਡੀਗਰ ਵੇਲੇ

ਡੀਡ—(ਇ.) ਮਹਿੰ, ਮੱਝ

ਡੁੰਗਣਾ—(ਕ੍ਰਿ. ਸਕ.) ਘੁਣ ਲੱਗਣਾ

ਡੁੰਡਰ—(ਪੁ.) ਡੁੰਡ

ਡੁੰਡਰਾ—(ਵਿ.) ਡੌਂਡਰੂ

ਡੁੰਡਲ—(ਪੁ.) ਡੰਡਲ

ਡੁਡੂੰ—(ਪੁ.) ਡੁੰਡ, ਠੁੰਠ

ਡੁਬ—(ਇ.) ਡੱਬ

ਡੁਬਰੀ—(ਇ.) ਤੂੰਬੜੀ ਦਾ ਕੱਦੂ

ਡੂਘਾ—(ਵਿ.) ਡੂੰਘਾ

ਡੇਢੀ, ਡੇਹਵਡੀ } (ਵਿ.) ਡਿਉਢੀ

ਡੇਹਵਡ—(ਇ.) ਡਿਉਢ

ਡੇਹਨੂੰ—(ਪੁ.) ਡੇਹਮੂ

ਡੋ ਡੋ ਕਰਨਾ—(ਮੁਹਾ.) ਓਇ ਓਇ ਕਰਨਾ

ਡੋਢਣਾ—(ਪੁ.) ਓਢਣਾ

ਡੋਲਣ ਬੇੜੀਏਂ ਚੜ੍ਹਨਾ—(ਮੁਹਾ.) ਡੋਲਦੀ ਬੇੜੀ ਵਿਚ ਪੈਰ ਧਰਨਾ

## ਢ

ਢੱਕ—(ਇ.) ਢੱਕੀ 'ਮੱਕ ਦੋ ਟੱਕ, ਇਕ ਖਾ ਦੂਜੀ ਤਕ, ਤੀਜੀ ਬੰਨ੍ਹ ਲਕ ਤਾਂ ਚੜ੍ਹੀ ਢੱਕ' (ਅਖੌ.)

ਢੰਗਵਾੜ—(ਪੁ.) ਢੀਂਗਵਾੜ

ਢਾਹ ਕਲੱਪਾ—(ਪੁ.) ਪਿੱਟੋ ਕੁੱਟਾ

ਢਾਹੋ ਵਾਹ—(ਪੁ.) ਢਾਹ ਕਲੱਪਾ

—ਨਿੱਤ ਮੁਰਦਾ ਚੁੱਕੋ ਨਿੱਤ ਢਾਹੋ ਵਾਹ—(ਅਖੌ.) ਜਦੋਂ ਕਿਸੇ ਘਰ ਵਿਚ ਹਰ ਵੇਲੇ ਲੜਾਈ ਝਗੜਾ ਹੁੰਦਾ ਰਹੇ ਤਾਂ ਕਹਿੰਦੇ ਹਨ

ਢਿੱਸਾ, ਢਿਸਿਆ } (ਪੁ.) ਖੱਡੀ ਦਾ ਬੁਣਿਆ ਢਾਈ ਸੌ ਤੰਦਾਂ ਵਾਲਾ ਕਪੜਾ

ਢਿੱਸਾ—(ਪੁ.) ਢੀਹਾ

ਢਿਕ—(ਇ.) ਢਿੱਗ

ਢਿਡੇ ਨੇ ਵੱਟ ਕਢਣੇ—(ਮੁਹਾ.) ਰੱਜ ਕੇ ਖਾਣਾ

ਢੀਹਾ—(ਪੁ.) ਢੋਡਾ

ਢੀਂਕਲੀ—(ਇ.) ਢੀਂਗਲੀ

ਢੀਂਗਵਾੜ—(ਵਿ.) ਡੇਢ ਪੱਟਾ, ਡੇਢ ਬਰਾ
ਢੀਣਾ (ਲਹਿੰ.)—(ਕ੍ਰਿ. ਅਕ.) ਮਿਲਣਾ, ਲਭਣਾ
ਢੁੱਟ—(ਇ.) ਧੁਤ, ਲਤ
ਢੁੱਟਾ—(ਵਿ.) ਭੈੜੀ ਲਤ ਵਾਲਾ
—ਸਿਰੋ ਸਿਰ ਕੁੱਟੀਏ, ਖੋ ਨਾ ਜਾਏ ਢੁਟੀਏ } (ਅਖੋ.) ਬੁਰੇ ਮਨੁੱਖਾਂ ਦੀ ਬੁਰੀ ਆਦਤ ਮਾਰ ਕੁਟਾਈ ਕਰਨ ਤੇ ਵੀ ਨਹੀਂ ਜਾਂਦੀ
ਢੁਡਰ (ਪੁ.), ਢੁਡਰੀ (ਇ.) } ਢੁੰਡਰੀ
ਢੁਡਰ ਸੇਕਣਾ—(ਮੁਹਾ.) ਸੇਕਾ ਚਾੜ੍ਹਨਾ
ਢੂਹ—(ਪੁ.) ਢੂਹੀ
ਢੂਹ ਖਲਾ ਕਰਨਾ—(ਮੁਹਾ.) ਸਾਰੀ ਵਾਹ ਲਾਉਣਾ
ਢੂਹ-ਘੁਟਣੀ (ਪੇਂਡੂ)—(ਇ.) ਰੇਬ ਪਜਾਮਾ
ਢੂਹੀ ਟਿਗਣੀ—(ਮੁਹਾ.) ਢੂਹੀ ਟਿਕਣੀ
ਢੂਡ ਤਪਾਸ—(ਇ.) ਢੂੰਡ ਭਾਲ
ਢੇਡੀ—(ਇ.) ਗਿਲਟੀ
ਢੋਕ, ਢੋਕੜੀ } (ਇ.) ਪਹਾੜੀ ਦੇ ਦਾਮਨ ਵਿਚ ਛੋਟਾ ਜਿਹਾ ਪਿੰਡ

## ਤ

ਤਈਂ ਹੋਣਾ—(ਮੁਹਾ.) ਦੁਆਲੇ ਹੋਣਾ
ਤਈਆਂ, ਤਈਹਾਂ } (ਕ੍ਰਿ. ਵਿ.) ਤਾਂ ਹੀ
ਤਸ—(ਇ.) ਤ੍ਰੇਹ
ਤਸਤੀਹਾ—(ਪੁ.) ਤਸੀਹਾ
ਤਸਾ—(ਵਿ.) ਤਿਹਾਇਆ, 'ਸੱਸੀ ਮੋਈ ਥਲਾਂ ਵਿਚ ਤੱਸੀ, ਭਾਹ ਗ਼ਮਾਂ ਦੀ ਸੜ ਕੇ' (ਸੈਫੁਲ)
ਤਹਿ-ਦਰਜ—(ਵਿ.) ਨਵਾਂ ਨਕੋਰ
ਤਹਿੰਡ ਮਹਿੰਡ—(ਪੁ.) ਤੇਰ ਮੇਰ
ਤਹਿੰਡਾ—(ਪੜ.) ਤੈਂਡਾ, ਤੇਰਾ
ਤਹੀਆਂ—(ਕ੍ਰਿ.ਵਿ.) ਤਾਂਹੀ, ਤਾਹੀਉਂ
ਤਕਨਿਆਂ ਤਕਨਿਆਂ—(ਕ੍ਰਿ. ਵਿ.) ਤਕਦਿਆਂ ਤਕਦਿਆਂ
ਤੱਕੀ ਤੱਕੀ ਜੀਣਾ—(ਮੁਹਾ.) ਤਕ ਤਕ ਜੀਉਣਾ
ਤੱਕੀ ਕੇ ਜਾਬਰਨਾ ਨਾ—(ਮੁਹਾ.) ਤਕ ਕੇ ਨਾ ਸਹਾਰਨਾ
ਤੱਕੀ ਨਾ ਸੁਖਾਣਾ—(ਮੁਹਾ.) ਵੇਖ ਨਾ ਸੁਖਾਉਣਾ
ਤੱਕੀ ਨਾ ਸੁਣੀ ਨਾ—ਵੇਖੀ ਨਾ ਸੁਣੀ ਨਾ
ਤਕੇਨਿਆਂ ਤਕੇਨਿਆਂ—(ਕ੍ਰਿ. ਵਿ.) ਤਕਦਿਆਂ ਤਕਦਿਆਂ
ਤਕਲਾ—(ਪੁ.) ਪੁਰਾਣੀ ਰੂੰ, ਲੋਗੜ
ਤਕਾਦਾ ਪੈਣਾ—(ਮੁਹਾ.) ਵਾਇਦਾ ਪੈਣਾ
ਤੱਖਰ—(ਵਿ.) ਮੋਟੀ ਬੁੱਧ ਵਾਲਾ, ਬੇਢੱਬਾ
ਤਗੜਿਆਈ—(ਇ.) ਤਕੜਾਈ
ਤੰਗਾ—(ਪੁ.) ਖੁੱਤੀ (ਬੰਟਿਆਂ ਦੀ)
ਤਗਾਦਿਆਂ ਕੀ ਨਪੜਿਆ ਜਾਣਾ—(ਮੁਹਾ.) ਤਕਾਦੇ ਪੈਣਾ
ਤੰਗਾੜੀ—(ਇ.) ਤਗ਼ਾਰੀ
ਤਣੋਕਾ—(ਪੁ.) ਤੁਣਕਾ
ਤੱਤਲ—(ਇ.) ਤਤੜਾ ਹੋਣ ਦਾ ਭਾਵ
ਤੱਤਲ ਮੱਠੀ ਹੋਣੀ—(ਮੁਹਾ.) ਮੱਚ ਮਰਨਾ, ਮੱਖ ਢੈਲੀ ਹੋਣਾ
ਤੱਤਲ ਮੱਠੀ ਕਰਨੀ—(ਮੁਹਾ.) ਮੱਚ ਮਾਰਨਾ, ਮੱਖ ਢੈਲੀ ਕਰਨੀ
ਤੱਤਾ ਤਾਵਲਾ—(ਵਿ.) ਕਾਹਲਾ
ਤਦਣ, ਤਦੂੰ } (ਕ੍ਰਿ. ਵਿ.) ਤਦੋਂ
ਤੰਦਲਾ—(ਪੁ.) ਤੰਦੂਆ
ਤੰਦੂਲਾ—(ਪੁ) ਤਾਂਦਲਾ
ਤੰਦੋ ਤੀਰਾ—(ਵਿ.) ਤੰਦੋ ਤਾਰਾ
ਤਨ੍ਹੀ—(ਵਿ.) ਦਰਦੀ, ਆਪਣਾ
ਤਨੀਣ, ਤਨੂਣ } (ਇ.) ਤਣ
ਤੰਨੂੰ—(ਪੜ.) ਤੈਨੂੰ
ਤਨੋੜਾ—(ਪੁ.) ਨਹੋਰਾ
ਤਪਾਸ—(ਇ.) ਤਲਾਸ਼
ਤੰਬਲੀ—(ਇ.) ਤੰਬੀ
ਤੰਮਕ ਕਰ ਦੇਣੀ—(ਮੁਹਾ.) ਹੱਦ ਮੁਕਾ ਦੇਣੀ, ਕਮਾਲ ਕਰ ਦੇਣੀ
ਤੰਮਨ ਤੂਦੇ ਚਾੜ੍ਹਨਾ—(ਮੁਹਾ.) ਤੁਮਾਰ ਲਾਉਣਾ
ਤੰਮਾ—(ਪੁ.) ਅਹਿਸਾਨ
ਤਰਤਰੰਦਾ—(ਵਿ.) ਦਿਨ ਦੀ ਉਹ ਅਵਸਥਾ ਜਦੋਂ ਸੂਰਜ ਛਿਪਣ ਹੀ ਵਾਲਾ ਹੋਵੇ
ਤਰੋਕੜਾ—(ਵਿ.) ਤਕੜਾ
ਤਰਕਾਹਣੂ—(ਪੁ.) ਧਰਕੋਨਾ
ਤਰਕਾਣੂ—(ਇ.) ਤਰੱਕਾ
ਤਰਕੀਰਾ—(ਪੁ.) ਤ੍ਰੂਕ
ਤਰਘੱਲਾ, ਤਰਘਿੱਲਾ } (ਪੁ.) ਧਰਘੱਲਾ (ਲਾ. ਕ੍ਰਿ. ਦੇਣਾ, ਮਾਰਨਾ, ਲੱਗਣਾ)

ਤ੍ਰਦੇ—(ਵਿ.) ਤ੍ਰੈ ਹੀ, ਤਰੱਵੇ:

ਤ੍ਰਹਾਂਕੜਾ—(ਪੁ.) ਧ੍ਰੌਂਕੜਾ

ਤ੍ਰੱਠਾ—(ਵਿ.) ਤ੍ਰਹਿਆ ਹੋਇਆ

ਤਰੌਂਡਾ } ਤ੍ਰੱਡਾ (ਲਹਿੰ.) (ਇ.) ਫੂੜ੍ਹੀ

ਤਰਤਰਾ—(ਪੁ.) 'ਤ੍ਰ'

ਤ੍ਰੰਡਾ—(ਪੁ.) ਤਰੰਡਾ

ਤਰੱਪਣਾ } ਤ੍ਰੱਪਣਾ (ਕ੍ਰਿ. ਅਕ.) ਟੱਪਣਾ

ਤ੍ਰਪੜ ਬੋਹਠ—(ਇ.) ਤੱਪੜ ਥੋਹਰ

ਤਰਪੱਲੀ—(ਇ.) ਟਪੋਸੀ (ਲਾ. ਕ੍ਰਿ. ਮਾਰਨੀ)

ਤਰੰਭੜ } ਤ੍ਰੰਭੜ (ਪੁ.) ਚਾਬਕ, ਕੋਰੜਾ

ਤਰਭੂੜੀ—(ਇ) ਧਮੂੜੀ

ਤ੍ਰਮਕਣਾ—(ਕ੍ਰਿ. ਸਕ.) ਤ੍ਰੌਂਕਣਾ

ਤ੍ਰਮਕਾ—(ਪੁ.) ਤ੍ਰੌਂਕਾ

ਤਰਮਛਲੀ ਲੱਗੀ ਗੱਛਣਾ—(ਮੁਹਾ.) ਤੱਲੀਓਂ ਮੱਛੀ ਲੱਗਣਾ

ਤਰਲਾ—(ਵਿ.) ਤਲਵਾਂ

ਤਰਾਮੀ—(ਇ.) ਪਰਾਤ

ਤਰਾੜ } ਤ੍ਰਾੜ (ਇ.) ਪੜੀ "ਲੱਤਾਂ ਮੁੱਕੀ ਮਾਰ ਤਮਾਚੇ ਨਾਲ ਤਰਾੜਾਂ ਵਟਿਆਂ" (ਸੈਫ਼ੁਲ)

ਤਰਿਸਿਆ } ਤ੍ਰਿਸਿਆ (ਪੁ.) ਤਰਿੱਸਾ, ਤ੍ਰਿੱਸਾ

ਤਰਿੱਕ } ਤ੍ਰਿੱਕ (ਪੁ.) ਸਰੀਰ ਦਾ ਅੱਧਾ ਹਿੱਸਾ, ਤੇੜ

ਤ੍ਰਿੰਗਲ } ਤ੍ਰੈਂਗਲ (ਪੁ.) ਤ੍ਰਾਂਗਲ

ਤ੍ਰਿੱਡਾ—(ਪੁ.) ਟਿੱਡਾ

—ਤ੍ਰਿਡੀ—(ਇ.) ਟਿੱਡੀ

—ਤ੍ਰਿਡੀਆਂ ਕੀ ਮੰਮੇ ਲੱਗੀ ਜਾਣੇ—(ਮੁਹਾ.) ਕਮੀਨਿਆਂ ਨੂੰ ਆਕੜ ਆ ਜਾਣੀ

ਤਰਿਮਣਾ } ਤ੍ਰਿਮਣਾ (ਕ੍ਰਿ. ਅਕ.) ਤ੍ਰਿੱਪ ਤ੍ਰਿੱਪ ਕਰਕੇ ਚੋਣਾ, ਚੋਣਾ

ਤਰਿਮ ਤਰਿਮ } ਤ੍ਰਿਮ ਤ੍ਰਿਮ (ਇ.) ਤ੍ਰਿੱਪ ਤ੍ਰਿੱਪ

ਤ੍ਰਿਵੰਜਾ—(ਵਿ.) ਤਰਵੰਜਾ

ਤ੍ਰੀ—(ਵਿ.) ਤੀਜੀ

ਤ੍ਰੀਆ—(ਵਿ.) ਤੀਆ, ਤੀਜਾ

ਤਰੀਂਗਲ } ਤ੍ਰੀਂਗਲ (ਪੁ.) ਤਰੰਗਲ

ਤਰੀਨਾਕ—(ਵਿ.) ਚਲਾਕ

ਤਰੁੰਜਣਾ—(ਕ੍ਰਿ. ਸਕ.) ਤਰੁੰਡਣਾ

ਤ੍ਰੁੰਡੀ ਤ੍ਰੁੰਡੀ ਖਾਣਾ—(ਮੁਹਾ.) ਤ੍ਰੁੰਡ ਤ੍ਰੁੰਡ ਖਾਣਾ

ਤਰੁੱਪਣਾ } ਤ੍ਰੁਪਣਾ (ਕ੍ਰਿ. ਅਕ.) ਛੇਕ ਹੋਣਾ, ਸੁਰਾਖ਼ ਹੋਣਾ

ਤ੍ਰਫੂੰ ਤ੍ਰਫੂੰ ਕਰਨਾ—(ਮੁਹਾ.) ਡਰਨਾ, ਸਹਿਮਣਾ

ਤਰੇਸਤੀ } ਤ੍ਰੇਸਤੀ (ਇ.) ਤਰੋਦਸੀ

ਤਰੇਹਵੜੀ } ਤ੍ਰੇਹਵੜੀ (ਇ.) ਤਿਊੜੀ

ਤਰੋਕੇ—(ਕ੍ਰਿ. ਵਿ.) ਇਤਰੋਕੇ

ਤ੍ਰੋਟਕ—(ਇ.) ਤ੍ਰੇੜ

ਤਰੋਟੀ—(ਇ.) ਮਿੱਤਰਤਾ

ਤ੍ਰੋਟੀ—(ਇ.) ਤ੍ਰੁੱਟਨ ਦਾ ਭਾਵ

—ਖੋਹੀ ਤ੍ਰੋਟੀ—(ਇ.) ਮਿੱਤਰਤਾ ਟੁੱਟ ਜਾਣ ਦਾ ਭਾਵ

ਤ੍ਰੋਪਣਾ—(ਕ੍ਰਿ. ਸਕ.) ਤ੍ਰੁਪਣਾ

ਤਰੋੜਾ—(ਪੁ.) ਤੋੜਾ (ਬੋਰੀ ਦਾ)

ਤਲ ਬੇੜੀ ਲਗਣੀ—(ਮੁਹਾ.) ਥਲ ਬੇੜੀ ਲੱਗਣੀ

ਤੱਲਣ—(ਇ.) ਤਲੀ

ਤੱਲਣ ਦੇਣੀ—(ਮੁਹਾ.) ਤਲੀ ਦੇਣੀ

ਤਲ ਤੋਪ } ਤਲੀ ਤੋਪ } ਤਲੀ ਤੋਫ (ਇ.) ਤਰਥੱਲੀ (ਲਾ. ਕ੍ਰਿ. ਆਣਨੀ, ਚਾਣੀ)

ਤਲਵਾਜ—(ਪੁ.) ਤਬਲਬਾਜ਼

ਤਲੀ ਟਿਗਣੀ—(ਮੁਹਾ.) ਤੱਲੀ ਲੱਗਣੀ

ਤਲੀਆਂ ਖੇਡਣੀਆਂ—(ਮੁਹਾ.) ਇੱਕ ਖੇਡ ਹੈ ਜੋ ਦੋ ਆਦਮੀ ਇੱਕ ਵਾਰੀ ਖੇਡ ਸਕਦੇ ਹਨ। ਪਿੜ ਵਿੱਚ ਖਲੋ ਕੇ ਇਕ ਆਦਮੀ ਦੂਜੇ ਦੀ ਛਾਤੀ ਵਿੱਚ ਹੱਥ ਦੀ ਤਲੀ ਮਾਰਦਾ ਹੈ ਅਤੇ ਦੂਜਾ ਉਸਦੀ ਵੀਣੀ ਨੂੰ ਫੜਨਾ ਚਾਹੁੰਦਾ ਹੈ। ਤਲੀ ਮਾਰ ਕੇ ਹੱਥ ਨਾ ਫੜਨ ਦੇਣਾ ਬਹਾਦਰੀ ਗਿਣੀ ਜਾਂਦੀ ਹੈ। ਜਦੋਂ ਵੀਣੀ ਫੜੀ ਜਾਵੇ ਉਦੋਂ ਵੀਣੀ ਛੁਡਾਉਣੀ ਬਹਾਦਰੀ ਗਿਣੀ ਜਾਂਦੀ ਹੈ ਅਤੇ ਫੜ ਰੱਖਣ ਵਾਲਾ ਵੀ ਬਹਾਦਰ ਗਿਣਿਆ ਜਾਂਦਾ ਹੈ, ਕਦੇ ਕਦੇ ਵੀਣੀ ਛੁਡਾਉਂਦਿਆਂ ਕੁਸ਼ਤੀ ਵੀ ਹੋ ਪੈਂਦੀ ਹੈ।

ਤਲੀਆਂ ਫਾਟਣਾ—(ਮੁਹਾ.) ਤਲੀਆਂ ਮਲਣਾ, 'ਤਲੀਆਂ ਫਾਟਾਂ ਹੱਥ ਮਰੋੜਾਂ, ਹੋਈ ਹੈਰਾਨ ਨਿਮਾਣੀ' (ਸੈਫੁਲ)

ਤਲੇਝਾੜ—(ਕ੍ਰਿ. ਵਿ.) ਸਾਰੇ ਦਾ ਸਾਰਾ

ਤੱਲੇ ਤੱਲੇ—(ਕ੍ਰਿ. ਵਿ.) ਥੱਲੇ ਥੱਲੇ

ਤਲੇ ਪਸੀਲੇ ਹੋਣਾ—(ਮੁਹਾ.) ਪਾਸੇ ਪਰਤਦਿਆਂ ਰਹਿਣਾ

ਤਵਾਖ—(ਪੁ.) ਤਬਾਖ

—ਤਵਾਖੜੀ—(ਇ.) ਤਬਾਖੜੀ

ਤਵ੍ਹਾੜਾ—(ਪੜ.) ਤੁਹਾਡਾ

ਤਾ ਬਾਹੀ ਦੇਣਾ—(ਕ੍ਰਿ. ਸਕ.) ਤਾ ਕਰਨਾ

ਤਾਹ—(ਇ.) ਤਹਿ

ਤਾਹ-ਦਰਜ—(ਵਿ.) ਤਹਿਬੰਦ, ਸਰਬੰਦ

ਤਾਂਹ—(ਪੜ.) ਤੈਨੂੰ

ਤਾਧਾ ਦੇਣੀ—(ਮੁਹਾ.) ਸ਼ਹਿ ਦੇਣੀ

ਤਾਪਸ਼—(ਇ.) ਤਪਸ਼

'ਤਾਰ—(ਪੁ.) ਐਤਵਾਰ

'ਤਾਰੇਂ, 'ਤਾਰੈਂ—(ਕ੍ਰਿ. ਵਿ.) ਐਤਵਾਰ ਨੂੰ

ਤਾਲਵਾਂ—(ਵਿ.) ਤਲਵਾਂ

ਤਾਵ—(ਇ.) ਤਾਬ

ਤਾਵਣਾ—(ਕ੍ਰਿ. ਸਕ.) ਤਾਉਣਾ

ਤਾਵਣੀ—(ਇ.) ਤਾਉਣੀ

'ਤਾਵਲ—(ਇ.) ਉਤਾਵਲ

—ਤਾਵਲੀ ਅੱਗੇ ਟੋਏ<br>ਤਾਵਲ ਕਿੱਕਣ ਹੋਏ<br>—ਤਾਵਲੇ ਅੱਗੈ ਟੋਏ ਤੈ<br>ਤਾਵਲ ਕਦੈ ਨਾ ਹੋਏ — (ਅਖੌ.) ਕਾਹਲੀ ਅੱਗੇ ਟੋਏ

ਤਾੜਕਾ—(ਪੁ.) ਕੜਾਕਾ (ਲਾ. ਕ੍ਰਿ. ਲੱਗਣਾ)

ਤ੍ਰਿੱਰਖ—(ਇ.) ਤ੍ਰਿੱਖ

ਤਿਰਖੇਰ—(ਇ.) ਤ੍ਰਿੱਖ

ਤਿਰਚੌਲੀ—(ਇ.) ਤਿਲਚੌਲੀ

ਤਿਲ ਸ਼ਕਰੀ—(ਇ.) ਤਿਲੀ ਤੇ ਗੁੜ ਦੀ ਬਣੀ ਮਠਿਆਈ

ਤਿਲਛਣਾ—(ਕ੍ਰਿ. ਸਕ.) ਛਿੱਲ ਲਾਹੁਣਾ

ਤਿਲ-ਮੇਥਰੇ—(ਮੁਹਾ.) ਤਿਲ-ਚਾਉਲੀ

ਤਿਲ ਮੇਥਰੇ ਵੰਡਣੇ—(ਮੁਹਾ.) ਝਗੜਾ ਹੋ ਜਾਣਾ

ਤਿਲ ਵਟਣਾ—(ਪੁ.) ਉਬਟਣਾ

ਤਿਲੀ—(ਇ.) ਤਿਲਸ਼ਕਰੀ

ਤ੍ਰੀਂ—(ਅਵ.) ਥੀਂ, ਤੋਂ

ਤੀਹਾਂ—(ਕ੍ਰਿ. ਵਿ.) ਤਾਂ ਹੀ

ਤੁਆਂਹ—(ਕ੍ਰਿ. ਵਿ.) ਤੈਨੂੰ

ਤੁਸ—(ਪੜ.) ਤੁਸੀਂ

ਤੁਸਾਂਹ, ਤੁਸਾਹਾਂ—(ਕ੍ਰਿ. ਵਿ.) ਤੁਸਾਂ ਨੂੰ, ਤੁਹਾਨੂੰ

ਤੁਸਾਹੜਾ—(ਪੜ.) ਤੁਸਾਡਾ, ਤੁਸਾਂ ਦਾ

ਤੁਹਾੜ ਮ੍ਹਾੜ—(ਪੁ.) ਤੇਰ ਮੇਰ

ਤੁਹਾੜਾ—(ਪੜ.) ਤੁਹਾਡਾ

ਤੁਹੀ—(ਕ੍ਰਿ. ਵਿ.) ਤੁਗੀ

ਤੁਕ੍ਹੀ—(ਕ੍ਰਿ. ਵਿ.) ਤੁਗੀ

ਤੁਖਣਾ, ਤੁਖਨਾ—(ਇ.) ੧. ਦੁਖ ੨. ਤੌਖਲਾ (ਲਾ. ਕ੍ਰਿ. ਦੇਣੀ)

ਤੁੰਗਸ, ਤੁੱਗਸ—(ਪੁ.) ਤੁੱਕਸ

ਤੁਗੀ, ਤੁਘੀ—(ਕ੍ਰਿ. ਵਿ.) ਤੈਨੂੰ

ਤੁਧ—(ਪੜ.) ਤੂੰ

ਤੁੱਧਾਂ—(ਪੜ.) ਤੈਨੂੰ, ਤੂੰ ਹੀ, ਤੈਂ ਹੀ

ਤੁਧਾਂ, ਤੁਧਾਂਹ—(ਕ੍ਰਿ. ਵਿ.) ਤੁਆਂਹ

ਤੁੱਧੇ, ਤੁੱਧੈ—(ਪੜ.) ਤੂੰ ਹੀ

ਤੁਫਾਂ ਤੁਫਾਂ ਕਰਨਾ, ਤੁਫੂੰ ਤੁਫੂੰ ਕਰਨਾ—(ਮੁਹਾ.) ਧੁੜਕੂ ਲੱਗਣਾ

ਤੁਰਿਉਂ—(ਇ.) ਜਵਾਰ ਦਾ ਮਿੱਠੀ ਰਸ ਵਾਲਾ ਟਾਂਡਾ

ਤੁਲਸਣਾ—(ਕ੍ਰਿ. ਅਕ.) ਤਿਲਛਣਾ

ਤੁਲਸ੍ਹੂ ਤੁਲਸ੍ਹੂ ਕਰਨਾ—(ਮੁਹਾ.) ਤੜਫੂੰ ਤੜਫੂੰ ਕਰਨਾ

ਤੂ—(ਅਵ.) ਤੋਂ

ਤੂੰ ਸੋਟੀ ਰੋਹੇ ਨਾਲ<br>ਮੈਂ ਚੁੱਕੀ ਛੋਏ ਨਾਲ — (ਅਖੌ.) ਜਦ ਕੋਈ ਦੁਰਕਾਰਨ ਪੁਰ ਵੀ ਪਿਆਰ ਕਰੇ ਤਾਂ ਕਹਿੰਦੇ ਹਨ

ਤੂੰਹੈਂ—(ਕ੍ਰਿ. ਵਿ.) ਤੂੰ ਹੀ

ਤੇਲਾ—(ਪੁ.) ਤਿਲਯਰ

ਤੇਤਰੀਆਂ, ਤੇੜ੍ਹੀਆਂ—(ਵਿ.) ਤੇਤੀਆਂ, ਤੇਤੀਵਾਂ

ਤੈ—(ਅਵ.) ਤੇ

ਤੈਂਸ਼—(ਇ.) ਤੈਸ਼

ਤੈਂਸ਼ੀ—(ਵਿ.) ਤੈਸ਼ੀ

ਤੈਂਡੜਾ—(ਪੁ.) ਤੈਂਢਾ

ਤੈਂਢ ਮੈਂਢ—(ਇ.) ਤੇਰ ਮੇਰ

ਤੈਂਢਾ—(ਪੜ.) ਤੇਰਾ

ਤੈਂਥ—(ਪੁ.) ਮਸੱਦ

ਤੋਹ—(ਪੁ.) ਤੋਹਾ

ਤੋਂਹ—(ਕ੍ਰਿ. ਵਿ.) (ਪੜ. { ੧. ਤੈਨੂੰ, ਤੁਧ ਨੂੰ ੨. ਤੂੰ

ਤੋਂਬਾ }
ਤੋਮਾਂ } (ਪੁ.) ਤੂੰਬਾ

ਤੌੜੇ ਨਾ—(ਵਿ.) ਤੋੜ ਦਾ

ਤੌਰਾ—(ਪੁ.) ਤੋਰ

## ਥ

ਥਹੁ ਥਿੱਤਾ—(ਪੁ.) ਥਹੁ ਪਤਾ

ਥਹੁ ਮੁਕਾਮ—(ਪੁ.) ਇਤਬਾਰ

ਥਕਿਉਂ—(ਪੁ.) ਥਕਾਉ

ਥੱਕੀ ਤ੍ਰੁੱਟੀ ਗੱਛਣਾ—(ਮੁਹਾ.) ਥੱਕ ਟੁੱਟ ਜਾਣਾ

ਥੱਕੀ ਲਹਿਣਾ—(ਮੁਹਾ.) ਥੱਕ ਲਹਿਣਾ

ਥਣ ਠਿਲ੍ਹਣਾ—(ਮੁਹਾ.) ਥਣ ਸੁੱਜ ਜਾਣਾ

ਥਣ ਤ੍ਰੁੱਟ }
ਥਣ ਤਰੁੱਟ } (ਵਿ.) ਦੁੱਧੋਂ ਛੇਤੀ ਛੁਡਾਇਆ ਹੋਇਆ (ਬੱਚਾ)

ਥਥ ਮਾਰਨਾ—(ਮੁਹਾ.) ਥਥਥਾਉਣਾ

ਥੱਥਃ ਮੰਮਾ ਕਰਨਾ—(ਮੁਹਾ.) ਲਲੋਪਥੋ ਕਰਨਾ 'ਕਿਤਨਾ ਚਿਰ ਸ਼ੇਰਾ ਥੱਥਾ ਮੰਮਾ ਕਰਦਾ ਰਿਹਾ'

ਥਥੋਕਣਾ—(ਕ੍ਰਿ. ਸਕ.) ਥਪੋਕਣਾ, ਥਾਪੜਨਾ

ਥਰ ਕੰਬਣੀ }
ਥਰ ਕੰਮਣੀ } (ਇ.) ਕੰਬਣੀ (ਲਾ. ਕ੍ਰਿ. ਲੱਗਣੀ)

ਥੱਲਣਾ—(ਕ੍ਰਿ. ਸਕ.) ਉਥੱਲਣਾ

ਥਲਵਾਂ—(ਵਿ.) ਤਲਵਾਂ

ਥਲੜਾ—(ਵਿ.) ਤੱਲੇ ਵਾਲਾ

ਥਲ੍ਹਾ—(ਪੁ.) ਥੜ੍ਹਾ

—ਥਲ੍ਹੀ—(ਇ.) ਥੜ੍ਹੀ

ਥੜੋਬਾ—(ਪੁ.) ਥੇਬਾ

ਥਾਪੀ—(ਇ.) ਪਾਥੀ

ਥਿਆ—(ਅਵ.) ਹੈ

ਥਿਗੜੀ—(ਇ.) ਥਿਗਲੀ

ਥਿੰਧਾਰਨਾ—(ਕ੍ਰਿ. ਸਕ.) ਥਿੰਧਾ ਕਰਨਾ

ਥਿੰਧਿਆਰਨਾ—(ਕ੍ਰਿ. ਸਕ.) ਥਿੰਧਾ ਕਰਨਾ

ਥਿਰਮਾ—(ਪੁ.) ਚਿੱਟੇ ਕਪੜੇ ਦੀ ਉਹ ਫੁਲਕਾਰੀ ਜਿਸ ਦੇ ਉਤੇ ਰੰਗਦਾਰ ਰੇਸ਼ਮ ਨਾਲ ਵਿਰਲੀਆਂ ਵਿਰਲੀਆਂ ਬੂਟੀਆਂ ਜਾਂ ਚਾਰਖ਼ਾਨੇ ਕੱਢੇ ਹੋਣ

ਥੀਂ (ਲਹਿੰ.)—(ਅਵ.) ਤੋਂ

ਥੂਹ ਥੁੜਿੱਲੇ—(ਪੁ.) ਥੂਹ ਥੋਕੜੇ 'ਥੂਹ ਥੜਿੱਲੇ ਬਾਹੀ ਆਈਆਂ ਗੰਗਾ ਜੀ ਨ੍ਹਾਈ ਆਈਆਂ'

ਥੁੱਕ ਸੱਟੀ ਕੇ ਆਵਣਾ—(ਮੁਹਾ.) ਬਹੁਤ ਛੇਤੀ ਪਰਤਣ ਦਾ ਇਕਰਾਰ ਕਰਕੇ ਆਉਣਾ

ਥੁੱਕ ਸੱਟੀ ਕੇ ਜਾਣਾ—(ਮੁਹਾ.) ਬਹੁਤ ਛੇਤੀ ਵਾਪਸ ਆਉਣ ਦਾ ਇਕਰਾਰ ਕਰ ਕੇ ਜਾਣਾ

ਥੂੰਨ—(ਪੁ.) ਥਥੂੰਨ

ਥੂੰਨੀ—(ਇ.) ਥਥੂਨੀ, ਥੂਥੀ

—ਥੂਨੀਆਂ ਲਮਕਾਣੀਆਂ—(ਮੁਹਾ.) ਥੂਥਾ ਲਮਕਾਉਣਾ

—ਭੈੜੀ ਥੂੰਨੀ—(ਇ.) ਭੈੜੀ ਥੂਥੀ

ਥੁੱਲਣਾ—(ਕ੍ਰਿ. ਸਕ.) ਜ਼ੋਰ ਲਾ ਕ ਪਾਸਾ ਪਰਤਣਾ

ਥੂਹ ਕਰੀ ਕੈ ਆਖਣਾ—(ਮੁਹਾ.) ਲਾਹਨਤ ਪਾਉਣੀ

ਥੂਮ—(ਪੁ.) ਥੋਮ

ਥੋਹ—(ਇ.) ਥੂਹ

ਥੋਹ ਕਿੜੱਲੇ—(ਪੁ. ਬ. ਵ.) ਥੂਹ ਥੋਕੜੇ

ਥੋਹ ਥਾਕੜੇ ਬਾਹਣੇ }
ਥੋਹ ਥੋਕੜੇ ਬਾਹਣੇ } (ਮੁਹਾ.) ਥੂਹ ਥੋਕੜੇ ਕਰਨਾ

ਥੋਹਕੜੇ ਕਰਨਾ }
ਥੋਹਕੜੇ ਬਾਹਣਾ } (ਮੁਹਾ.) ਥੂਹ ਥੋਕੜੇ ਪਾਉਣਾ

ਥੋਹਣਾ—(ਪੁ.) ਨੇਹਣੀ, ਨੇਹੀ

ਥੋਹੜਾ ਥੜਿਕੜਾ }
ਥੋਹੜਾ ਥੜਿੱਕਾ } (ਵਿ.) ਥੋੜਾ

ਥੋਹੜਾ ਨਾ ਥੜਿੱਕਾ—(ਵਿ.) ਥੋੜਾ ਨਾ

ਥੋਹੜਾ ਮੁਚ—(ਵਿ.) ਥੋਹੜਾ ਕੁ, ਥੋਹੜਾ ਹੀ

ਥੋਹ—(ਪੁ.) ਖੋਤਿਆਂ ਖਚਰਾਂ ਤੇ ਮਾਲ ਢੋਣ ਦਾ ਕੰਮ

ਥੋਹੀ—(ਵਿ. ਪੁ.) ਖੋਤੇ ਲੱਦ

## ਦ

ਦਸਾਲਣਾ—(ਕ੍ਰਿ. ਸਕ.) ਦਸਣਾ

ਦੱਸੀ—(ਇ.) ਦਹਿਲਾ
ਦਹਿੰਸਰ—(ਇ.) ਦਹਿਸ਼ਤ
ਦਹੇਂ—(ਕ੍ਰਿ. ਵਿ.) ਕਿਹੋ
ਦੱਖਣਾ—(ਕ੍ਰਿ. ਸਕ.) ਤੱਕਣਾ
ਦਗੜਾਵੇ ਲਾਣੇ—(ਮੁਹਾ.) ਦਗੜ ਦਗੜ ਕਰਨਾ
ਦੱਜੀ—(ਇ.) ਪੋਣਾ (ਰੋਟੀਆਂ ਦਾ)
ਦੱਦ—(ਇ.) ਦੁੱਬੜਾ
ਦੰਦਕਣ—(ਇ.) ਦੰਦਣ (ਲਾ. ਕ੍ਰਿ. ਪੈਣੀ, ਪੈ ਜਾਣੀ)
ਦੰਦਕੀਹੜ—(ਇ.) ਦੰਦੀੜ
ਦੰਦਕੀਹੜ ਬਟਣੀ (ਵੱਟਣੀ)—(ਇ.) ਦੰਦੀੜ ਵੱਟਣੀ
ਦੰਦਖੇੜ—(ਇ.) ਹਾਸਾ ਠੱਠਾ
—ਦੰਦ-ਖੇੜ ਲਾਣੀ—(ਮੁਹਾ.) ਦੰਦ ਕਢਣੇ
ਦੱਦਰ—(ਪੁ.) ਦੱਦ, ਧੱਦਰ
ਦੱਦਰ ਬੂਟੀ—(ਇ.) ਦੱਦ (ਧੱਦਰ) ਬੂਟੀ
ਦੰਦਰਾ—(ਪੁ.) ਦੰਦਾ
ਦੰਦਿਆਟ / ਦੰਦਿਆਵਟ }(ਇ.) ਦੰਦੀਆਂ ਨਿਕਲਣ ਦੀ ਅਵਸਥਾ
ਦੱਧ ਕੱਢਣੀ—(ਮੁਹਾ.) ਹੱਦ ਕਰ ਦੇਣੀ
ਦੱਧ ਨਿਕਲਣੀ / ਦੱਧ ਲਿਕੜਨੀ }(ਮੁਹਾ.) ਕਮਾਲ ਹ ਜਾਣੀ, ਹੱਦ ਹੋ ਜਾਣੀ
ਦੱਬੀ ਦੜੁੱਕੀ ਕੇ—(ਕ੍ਰਿ. ਵਿ.) ੧. ਦੱਬ ਘੁਟ ਕੇ ੨. ਦੱਬ ਦੜਿਕੇ ਨਾਲ
ਦਬਕਾਰ—(ਇ.) ਦਬਕਾ
ਦਬੀੜ—(ਇ.) ਕੰਮ ਦੀ ਮਾਰੋ ਮਾਰ (ਲਾ. ਕ੍ਰਿ. ਹੋਣੀ, ਪੈਣੀ)
ਦਬੋਦਈਂ / ਦਬੋ ਦੇਂਹ / ਦੁੱਬੋ ਦੇਹੀਂ }(ਕ੍ਰਿ. ਵਿ.) ਦਬਾ ਦਬ
ਦੰਮ ਲੱਗਣ ਸ਼ਾਹਾਂ ਨੇ, ਸੁੱਖੋਂ ਨੀ ਸਰ੍ਹਾਂ—(ਅਖੋ.) ਜਦੋਂ ਖਰਚ ਤਾਂ ਕਿਸੇ ਹੋਰ ਦਾ ਹੋਵੇ ਪਰ ਨਾਮਣਾ ਕੋਈ ਹੋਰ ਖਟ ਰਿਹਾ ਹੋਵੇ ਤਾਂ ਕਹਿੰਦੇ ਹਨ
ਦਮ ਸਾਹੀ—(ਇ.) ਦਮਾ
ਦਮਕਸ਼ੀ—(ਇ.) ਦਮਾ
ਦਰਕ—(ਇ.) ਮਾਰ
ਦਰਕਾਹਨੂੰ / ਦਰਕੰਨੂ }(ਪੁ.) ਧਰਘੇਨੂੰ
ਦਰਘੇਨੂੰ—(ਪੁ.) ਧਰਘੋਨਾ
ਦਰੱਡ—(ਇ.) ਖੱਡ
ਦਰਫੜ ਕਰਨਾ—(ਮੁਹਾ.) ਦਾਦੜ ਕਰਨਾ
ਦਰ ਵੱਟਣ / ਦਰਵੱਟਣੀ }(ਇ.) ਦਲ੍ਹੀਜ
ਦਰ੍ਹਾਲਣਾ—(ਕ੍ਰਿ. ਸਕ.) ਚੱਕੀ 'ਚੋਂ ਆਟਾ ਕੱਢਣਾ
ਦਰੇਗੜ—(ਪੁ.) ਕੱਸ
ਦਰ੍ਹੇੜਨਾ—(ਕ੍ਰਿ. ਸਕ.) ਉਧੇੜਨਾ
ਦਰ੍ਹੇੜਾ ਦਰ੍ਹਾੜੀ—(ਇ.) ਉਧੇੜਾ ਉਧੇੜੀ
ਦਲੰਗਣਾ—(ਕ੍ਰਿ. ਸਕ.) ਨਗੰਦਣਾ
ਦਲੰਗਾ—(ਪੁ.) ਡੰਗਾ
ਦਲੰਗੇ ਲਾਣਾ—(ਮੁਹਾ.) ਡੰਗੇ ਭਰਨਾ
ਦੱਲਗੀ—(ਇ.) ਦੱਲਪੁਣਾ
ਦਲਾਵਾ—(ਪੁ.) ਵੰਡਾ
ਦਵ੍ਹਕ—(ਪੁ.) ਦੁਰਮਟ
ਦਵੱਕ ਕਰੀ ਢਹਿਣਾ—(ਮੁਹਾ.) ਦੜੱਮ ਕਰਕੇ ਡਿੱਗਣਾ
ਦਵਾਲਾ—(ਪੁ.) ਦੁਸਾਂਗਾ
ਦਵਾਵਠੀ—(ਇ.) ਦਵਾਠੀ
—ਦਵਾਵਠੀ ਨਾ ਸਾਕ—(ਪੁ.) ਦਵਾਠੀ ਦਾ ਸਾਕ
ਦੜਵਲ / ਦੜਫਲ }(ਵਿ.) ਦਾਦੜ
ਦੜਿਹੱਕ—(ਪੁ.) ਦਾਹੜਕ
ਦੜੁੰਨਾ—(ਪੁ.) ਦੜੋਨਾ
ਦਾਏਂ—(ਕ੍ਰਿ. ਵਿ.) ਹੋਰ, ਸਗੋਂ ਹੋਰ
ਦਾਹ—(ਪੁ.) ਦਸ
ਦਾਹੜਕ—(ਇ.) ਦਾੜ੍ਹ, ਦੜਿਹੱਕ
ਦਾਦਨੀ—(ਕ੍ਰਿ. ਵਿ.) ਐਲਾਨੀਆ
ਦਾਰ—(ਕ੍ਰਿ. ਵਿ.) ਦੇਰ, ਵਲ
ਦਾਰੀ—(ਇ.) ਚਾਕਰੀ, ਮਿੰਨਤ (ਲਾ. ਕ੍ਰਿ. ਕਰਨੀ)
ਦਾਰੂੰ—(ਕ੍ਰਿ. ਵਿ.) ਦਾਰੋਂ
ਦਾਰੂੰ—(ਪੁ.) ਦਾਰੂ, 'ਇਕ ਦੂਜੇ ਦਾ ਮੂੰਹ ਸਿਰ ਚੁੰਮਣ, ਕਰਨ ਗ਼ਮਾਂ ਦਾ ਦਾਰੂੰ' (ਸੈਫ਼ੁਲ)
ਦਾਰੂੰ ਦਰਮਲ—(ਪੁ.) ਦਾਰੂ ਦਰਮਲ
ਦਾਰੋਂ—(ਕ੍ਰਿ. ਵਿ.) ਵੱਲੋਂ, ਪਾਸੋਂ, ਪਾਸਿਓਂ
ਦਾਲ ਚਾਵਲ—(ਪੁ.) ਇਕ ਪਰਕਾਰ ਦੀ ਫੁਲਕਾਰੀ ਜਿਸ ਦਾ ਕਪੜਾ ਲਾਲ ਹੋਵੇ ਤੇ ਉੱਪਰ ਚਿੱਟੇ ਤੇ ਪੀਲੇ ਰੰਗ ਦੇ ਰੇਸ਼ਮ ਦੀ ਕਢਾਈ ਹੋਵੇ
ਦਾਲੀ ਤੇ ਅਛੀ ਜਾਣਾ—(ਮੁਹਾ.) ਹਾਲਤ ਪਤਲੀ ਹੋ ਜਾਣੀ
ਦਾਵਣ—(ਇ.) ਦਾਉਣ

ਦਾਵਣੀ—(ਇ.) ਦਾਉਣੀ
ਦਾੜਿਉਂ—(ਇ.) ਦਾੜ੍ਹ, ਦਾਹੜਕ
ਦਿੱਸ—(ਇ.) ਦਿੱਖ, ਦੱਖ
ਦਿੱਸ ਪਿੱਸ—(ਇ.) ਦਿੱਖ, ਦੱਖ
ਦਿੱਸੋਂ
ਦਿੱਸੋਂ ਪਿੱਸੋਂ } (ਕ੍ਰਿ. ਵਿ.) ਵੇਖਣ ਚਾਖਣ ਤੋਂ
ਦਿਹਾਂ—(ਕ੍ਰਿ. ਵਿ.) ਕਲ੍ਹ
ਦਿਹਾਂ ਦਿਹਾਂ—(ਕ੍ਰਿ. ਵਿ.) ਦਿਨੋ ਦਿਨੋ
ਦਿਹਾਠੀ—(ਇ.) ਦੁਵਾਠੀ
ਦਿਹਾੜ—(ਇ.) ਦਿਹਾੜਾ
ਦਿਹੋਂ—(ਕ੍ਰਿ. ਵਿ.) ਦਿਹਾਂ
ਦਿਹੋਂ ਦਿਹੋਂ—(ਕ੍ਰਿ. ਵਿ.) ਦਿਹਾਂ ਦਿਹਾਂ
ਦਿਹੁ (ਲਹਿੰ.)—(ਪੁ.) ਦਿਨ
ਦਿਹੁੰ ਡੁਬਕੀਆਂ ਜਾਣਾ—(ਮੁਹਾ.) ਦਿਨ ਡੁੱਬ ਗਿਆ
ਦਿਹੁੰ ਲੱਥਾ—(ਪੁ.) ਦਿਨ ਲੱਥਾ
ਦਿੱਕੀ—(ਇ.) ਦਿੱਕ ਕਰਨ ਦਾ ਭਾਵ (ਲਾ. ਕ੍ਰਿ. ਕਰਨੀ)
ਦਿਲੇ ਆਂ ਸੱਟ ਛੋੜਨਾ—(ਮੁਹਾ.) ਦਿਲ ਛੱਡ ਦੇਣਾ
ਦਿਲੇ ਆਲਾ—(ਵਿ.) ਦਿਲ ਵਾਲਾ
ਦੀਂਹ—(ਪੁ.) ਦਿਹੁੰ
ਦੀਹਣੀ—(ਇ.) ਚੀਹੜ ਦੀ ਥਿੰਦੀ ਲੱਕੜ
ਦੁਆਂਗ—(ਪੁ.) ੨ ਦਾ ਅੰਕ
ਦੁਆਠੀ—(ਇ.) ਦਵਾਠੀ
ਦੁਸਤਿਆਲਾ—(ਪੁ.) ਦੋਸਤਿਆਲਾ, ਦੋਸਤੰਮਾ
ਦੁਸਤਿੱਮਾ—(ਪੁ.) ਦੋਸਤੰਮਾ
ਦੁੱਸਿਆ—(ਪੁ.) ਦੁੱਸਾ
ਦੁਹਾਈ ਪੱਟੀ—(ਇ.) ਹਾਲ ਦੁਹਾਈ (ਲਾ. ਕ੍ਰਿ. ਪਾਣੀ,ਪੈਣੀ)
ਦੁਕੜੇ—(ਪੁ. ਬ. ਵ.) ਦੁੱਕੜ; ਤਬਲੇ, ਜੋੜੀ
ਦੁਜਾਈ—(ਇ.) ਦੂਜੈਗੀ
ਦੁੱਧ ਭੱਤਲ—(ਇ.) ਦੁੱਧਕਲ
ਦੁਧਵਾਤਾ—(ਵਿ.) ਦੁਧ ਪੀਂਦਾ (ਅੰਵਾਣਾ)
ਦੁਧਾਰਨਾ—(ਪੁ.) ਹਾਰਾ
ਦੁੰਬਾ (ਪੁ.)
ਦੁੰਬੀ (ਇ.) } ਦੁੰਬ (ਜਵਾਰ ਦੀ ਛੱਲੀ)
ਦੁੰਬੀ 'ਚ ਦਾਣਾ ਪਈ ਜਾਣਾ—(ਮੁਹਾ.)ਕੀੜੀ ਨੂੰ ਖੰਭ ਲਗਣੇ
ਦੁਰਾਡਲਾ—(ਵਿ.) ਦੁਰਾਡਾ
ਦੁਰ੍ਹੀ—(ਇ.) ੧. ਦੋ ਦਾਣੇ ੨. ਦੁੱਕੀ

ਦੁਵਾਠੀ—(ਇ.) ਵੱਟੇ ਦਾ ਸਾਕ
ਦੇਸੜੀ—(ਪੁ.) ਦੇਸੀ ਤਮਾਕੂ
ਦੇਂਹ—(ਪੁ.) ਦਿਹੁੰ
ਦੇਹ ਦਵੱਕ—(ਕ੍ਰਿ. ਵਿ.) ਦਬਾ ਦਬ
ਦੇਹ ਦੜੱਲਾ—(ਪੁ.) ਦੇਹ ਦਵੱਕ
ਦੇਰ—(ਪੁ.) ਦੇਵਰ
ਦੈਨ—(ਪੁ.) ਦੇਣ (ਲਾ. ਕ੍ਰਿ. ਚਾੜ੍ਹਨਾ)
ਦੋਸਤੰਮਾ
ਦੋਸਤਿੱਮਾ } (ਪੁ.) ਦੋਸਤੀ
ਦੋਸਤਿਆਲਾ
ਦੋਸਲਾਂਗਾ—(ਪੁ.) ਦੋਸਾਂਗਾ
ਦੋਧਣ ਦਾਹੀਂ—(ਇ.) ਬੱਚਿਆਂ ਦੀ ਗੇਂਦ ਨਾਲ ਇੱਕ ਖੇਡ
ਦੋਧੀਆਂ ਖਾਣਾ—(ਕ੍ਰਿ. ਸਕ.) ਮੱਕੀ ਦੀਆਂ ਛੱਲੀਆਂ ਨੂੰ ਉਬਾਲ ਕੇ ਖਾਣਾ
ਦੌੜ ਤਪਾਸ—(ਇ.) ਦੌੜ ਧੂਪ

## ਧ

ਧੰਗਾੜੇ ਨੀ ਅੰਮਾਂ ਚੜ੍ਹ ਬਹੁ ਕੰਧਾੜੇ—(ਅਖੌ.) ਜਦੋਂ ਕੋਈ ਬਿਨਾ ਕਿਸੇ ਹੱਕ ਜਾਂ ਅਧਿਕਾਰ ਦੇ ਮਲੋ ਮੱਲੀ ਕਿਸੇ ਤੇ ਡਿੱਗੇ ਤਾਂ ਕਹਿੰਦੇ ਹਨ
ਧੱਜੀ—(ਇ.) ਰਾਜਾਂ ਦਾ ਇੱਕ ਸੰਦ ਜੋ ਲੱਕੜ ਦੀ ਇੱਕ ਲੰਮੀ ਸਾਰੀ ਫੱਟੀ ਦਾ ਬਣਿਆ ਹੁੰਦਾ ਹੈ
ਧੱਬ—(ਇ.) ਆਢਾ, ਬਖੇੜਾ
—ਧੱਬ ਲਾਈ ਬਹਿਣੀ—(ਮੁਹਾ.) ਆਢਾ ਲਾ ਬਹਿਣਾ
ਧੰਦੇਲ—(ਇ.) ਧਨੇਲ
ਧਨੱਤਰ—(ਪੁ.) ਧਨੰਤਰ
ਧੰਨੀ
ਧੰਨੀ ਘੇਪ } (ਇ.) ਜ਼ਿਲਾ ਜਿਹਲਮ ਵਿਚ ਤਸੀਲ ਚਕਵਾਲ ਦਾ ਇਲਾਕਾ
ਧੰਨੀ ਘੇਬ
ਧਨ੍ਹੇਲ—(ਇ.) ਧਨੀਆ
ਧੱਬਾ—(ਪੁ.) ਛੀਂਬਾ
ਧਮੱਕੜਾ—(ਪੁ.) ਧੱਫਾ
—ਧਮੱਕੜੇ ਠੋਕਣਾ—(ਮੁਹਾ.) ਧੱਫੜ ਮਾਰਨਾ
ਧੰਮ-ਦਿਹਾਂ—(ਪੁ.) ਤਮ ਦਿਹਾਂ, ਹਾੜ ਦੀ ਸੰਗਰਾਂਦ
ਧਾਮ-ਧੈਹੜ—(ਵਿ.) ਤੱਖਰ
ਧਮਿਆਂਹ—(ਪੁ.) ਧਮੀਆਂਹ
ਧੰਮੀ ਵੇਲਾ (ਲਹਿੰ.)—(ਪੁ.) ਸਵੇਰਾ
ਧ੍ਰੱਸ—(ਇ.) ਛੋਟੀ ਮਾਤ੍ਰਾ

ਧਰੱਸਣਾ<br>ਧ੍ਰਸਣਾ } (ਕ੍ਰਿ. ਅਕ.) ਧਸਣਾ

ਧਰੱਕ<br>ਧ੍ਰਕ } (ਇ.) ਛਾਲ (ਲਾ. ਕ੍ਰਿ. ਮਾਰਨੀ)

ਧਰਕਨੂੰ<br>ਧਰਕਾਣ } (ਪੁ.) ਧਰਕੋਨਾ

ਧਰਘਿੱਲਾ—(ਪੁ.) ਧਰਘੱਲਾ

ਧਰਘੇਨੂੰ—(ਪੁ.) ਧਰਕੇਨੂੰ

ਧਰੱਚਾ—(ਪੁ.) ਟੋਲਾ

ਧਰੰਬੜੀ—(ਇ.) ਤੰਬੜੀ, ਛੋਟੀ ਪਤਲੀ ਲੱਕੜੀ

ਧਰਬੂੜੀ<br>ਧਰਭੂੜੀ } (ਇ.) ਧਮੂੜੀ

ਧਰਮਸਾਂਤ<br>ਧਰਮਸ਼ਾਂਤ } (ਇ.) ਸਤਾਹਰਵਾਂ

ਧ੍ਰਮੜੀ—(ਇ.) ਝੰਮਣੀ

ਧਰਮੂੜੀ—(ਇ.) ਧਮੂੜੀ

ਧਰੁੜਨਾ<br>ਧ੍ਰੜਨਾ } (ਕ੍ਰਿ. ਸਕ.) ਦਾਹੜਨਾ

ਧ੍ਰੜੀ ਲਾਣੀ—(ਮੁਹਾ.) ਚਮੜੀ ਲਾਹੁਣੀ

ਧ੍ਰਾਂਕੜਾ—(ਪੁ.) ਧ੍ਰੌਂਕੜਾ

ਧਰਿੰਮਾ<br>ਧ੍ਰਿਮਾ } (ਵਿ.) ਕਿਣ ਮਿਣ (ਮੀਂਹ)

ਧਰੁੰਜਲੀ<br>ਧ੍ਰੰਜਲੀ } (ਇ.) ਉੱਲੂ ਦੀ ਜ਼ਾਤ ਦਾ ਇੱਕ ਪੰਖੇਰੂ

ਧਰੁੰਜ ਕੱਢਣਾ<br>ਧ੍ਰੰਜ ਕੱਢਣਾ } (ਮੁਹਾ.) ਧ੍ਰੂਹ (ਧੂਹ) ਕੱਢਣਾਂ

ਧਰੁੰਝਣਾ<br>ਧ੍ਰੰਝਣਾ } (ਕ੍ਰਿ. ਸਕ.) ਧ੍ਰੂਹਣਾ

ਧਰਹਕਣਾ<br>ਧਰੁਕਣਾ } (ਕ੍ਰਿ.) ਧ੍ਰੂਹਣਾ, ਧੀਕਣਾ

ਧਰੋਖਾ—(ਪੁ.) ਦੁਆਖਾ

ਧਲ-ਘੇਸ—(ਇ.) ਘੇਸ

ਧਵਾਂਖ—(ਪੁ.) ਧਵਾਖ

ਧਵਾਂਖਣਾ—(ਕ੍ਰਿ.) ਧੁਵਾਖਣਾ

ਧੜ—(ਇ.) ਧੜਾ (ਲਾ. ਕ੍ਰਿ. ਕਰਨੀ)

ਧੜੱਕਾ—(ਪੁ.) ਧੜਕਾ

ਧੜਵੇਲ—(ਵਿ.) ਮੋਟਾ ਧੜੱਲਾ

ਧੜਿਉਂ ਲਾਹੀ ਲੈਣਾ—(ਮੁਹਾ.) ਲੁੱਟ ਲੈਣਾ, ਠੱਗ ਲੈਣਾ

ਧੜਿੱਕੀ—(ਇ.) ੧. ਧੜਾਕਾ ੨. ਧੁੜਕੀ

ਧੜੂਕਾ—(ਪੁ.) ਸੜੂਕਾ (ਲਾ. ਕ੍ਰਿ. ਲਾਣਾ)

ਧਾਈਂ ਨਾਲ ਡੀਲਾ ਵੀ ਛੜਿਆ ਜਾਨੈਂ—(ਅਖੌ.) ਕਣਕ ਨਾਲ ਘੁਣ ਵੀ ਪਿਸ ਜਾਂਦਾ ਹੈ

ਧਾਂਕ—(ਇ.) ਧੜ (ਲਾ. ਕ੍ਰਿ. ਲਗਣੀ, ਲਾਣੀ)

ਧਿਕਣਾ—(ਕ੍ਰਿ. ਸਕ.) ਧੱਕਣਾ

ਧਿਕਾ—(ਪੁ.) ਧੱਕਾ

ਧਿੱਕਾ ਧੋੜਾ—(ਪੁ.) ਧੱਕਾ ਧੋੜਾ

ਧਿੰਗੀ ਜੋਰੀ—(ਕ੍ਰਿ. ਵਿ.) ਧਿੰਙੋ ਜ਼ੋਰੀ

ਧਿੱਤੇ-ਭਰਧਿੱਤੇ—(ਪੁ. ਬ. ਵ.) ਧੇਤੇ ਪੁਤੇਤੇ

ਧਿੱਦੂ—(ਵਿ.) ਮੂਰਖ, ਝੱਲਾ, ਬੇਵਕੂਫ਼

ਧੀਰੀਆਂ ਦੇਣਾ—(ਮੁਹਾ.) ਹੌਸਲਾ ਦੇਣਾ

ਧੁੱਸੀ—(ਇ.) ਧੁੱਸ

ਧੁੰਦਲਾਣ—(ਇ.) ਧੁੰਦ

ਧੁੱਪ ਚਾਹੜਨੀ—(ਮੁਹਾ.) ਕਿਸੇ ਦਾ ਕੁਝ ਵਿਗਾੜਨ ਲਈ ਸਾਰਾ ਤਾਣ ਲਾਉਣਾ

ਧੁੱਪੇ ਪਾਈ ਛੋੜਨਾ—(ਮੁਹਾ.) ਆਸ ਲਾਹ ਛੱਡਣੀ

ਧੁੰਮਸ—(ਪੁ.) ਇਕ ਲਾਲ ਪਿੜੀਦਾਰ ਕੱਪੜਾ

ਧੁਰਨਾ—(ਕ੍ਰਿ.) ਮਾਰਨਾ (ਚਪੇੜ ਆਦਿ)

ਧੇਹਦਰੇ ਕਰਨੇ—(ਮੁਹਾ.) ਖੇਖਣ ਕਰਨੇ

ਧੋਤਮਾਂ—(ਵਿ.) ਧੋਤਵਾਂ

ਧੋੜ੍ਹਾ—(ਪੁ.) ਢੀਂਗਰ

ਧੌਲ—(ਪੁ.) ਲਕੜੀ ਦਾ ਛਿਲਕੇ ਵਾਲਾ ਹਿੱਸਾ

## ਨ

ਨਸਨਿਆਂ ਕੀ ਵਾਹਣਾਂ ਹਿੱਕਾ ਜਹੀਆਂ—(ਅਖੌ.) ਭਜਦਿਆ ਨੂੰ ਵਾਹਣ ਇੱਕੋ ਜਿਹਾ

ਨਸ਼ਾ ਲਗਣਾ—(ਮੁਹਾ.) ਮੌਜ ਬਣਨੀ

ਨਸਾਲਣਾ—(ਕ੍ਰਿ. ਸਕ.) ਨਸਾਉਣਾ

ਨਸ਼ਿਆਈ ਜਾਣਾ—(ਮੁਹਾ.) ਨਸ਼ਿਆ ਜਾਣਾ

ਨਸੀਬਤ (ਪੇਂਡੂ)—(ਇ.) ਮੁਸੀਬਤ

ਨਹਿਕਣਾ—(ਕ੍ਰਿ. ਅਕ.) ਉੱਚਾ ਉੱਚਾ ਰੋਣਾ (ਘਿਰਣਾ ਵਾਰੀ)

ਨਹੀਆਂ—(ਅਵ.) ਨਹੀਉਂ, 'ਮਾਂਹ ਨਹੀਆਂ ਸਵਾਦ ਦੇਣੀਆਂ ਬਖ਼ਤੋ ਨੀਆਂ ਪੱਕੀਆਂ' (ਨੌ ਨਿੱਧਾਂ-੬੧)

ਨਹੁੰਦਰਾਲਾ—(ਵਿ.) ਨਹੁੰਦਰ ਵਾਲਾ

ਨਹੂੰ—(ਪੁ.) ਨਹੁੰ

ਨੱਕ ਸਣੀਕਣਾ }
ਨੱਕ ਸਣੂਕਣਾ } (ਕ੍ਰਿ. ਸਕ.) ਨੱਕ ਸੁਣਕਣਾ

ਨੱਕ-ਕੱਪਾ—(ਵਿ.) ਨਕਟਾ

ਨੱਕਾਂ—(ਇ.) ਨੱਕਾ

ਨੱਕਾਂ ਪੂਰ—(ਪੁ.) ਨੱਕਾ ਪੂਰ

ਨਕੁਬਤਾ—(ਵਿ.) ਨਕੁੱਵਤਾ

ਨਕੁਬਤੀ—(ਇ.) ਨਕੁੱਵਤੀ, ਲਿੱਸਾਪਨ

ਨੱਕੈ ਉੱਪਰ ਫੂੰਹ ਨਾ ਪੈਣ ਦੇਣੀ—(ਮੁਹਾ.) ਨੱਕ ਤੇ ਮੱਖੀ ਨਾ ਬਹਿਣ ਦੇਣੀ

ਨੱਕੈ ਨੀ ਖਾਣੀ—(ਮੁਹਾ.) ਮੂੰਹ ਦੀ ਖਾਣੀ

ਨੱਕੈ ਮੂੰਹੈਂ ਆਂ }
ਨੱਕੈ ਮੂੰਹੇ ਕੀ } (ਕ੍ਰਿ. ਵਿ.) ਨੱਕ ਮੂੰਹ ਨੂੰ

ਨੱਕੈ ਮੂੰਹੇ ਦਾਰੂੰ—(ਕ੍ਰਿ. ਵਿ.) ਨੱਕ ਮੂੰਹ ਵਲੋਂ

ਨੱਕੋਂ ਨਾ ਲਾਹਣਾ—(ਮੁਹਾ.) ਪਸੰਦ ਨਾ ਕਰਨਾ

ਨਖਿੰਧ—(ਵਿ.) ਨਖਿੱਧ

ਨਗਲੇਰ—(ਪੁ.) ਨਲਯੇਰ

ਨੰਗਾ ਉਘਾੜਾ—(ਕ੍ਰਿ. ਵਿ.) ਨੰਗਾ

ਨੰਗੀ ਧੋਸੀ ਕੇਹ ਤੈ }
ਰੀਜੀ ਨਚੋੜਸੀ ਕੇਹ } (ਅਖੋ.) ਨੰਗੀ ਧੋਵੇਗੀ ਕੀ ਤੇ ਨਚੋੜੇਗੀ ਕੀ ?

ਨਗਾਹਣਾ }
ਨਙਾਹਣਾ } (ਵਿ.) ਪੈਰੋਂ ਨੰਗਾ

ਨੰਗਾਹਣਾ—(ਕ੍ਰਿ. ਵਿ.) ਨੰਗੇ ਪੈਰ

ਨੰਘਾਰ ਕੁੱਠਾ—(ਵਿ.) ਨਿੱਘਰ ਜਾਣਾ (ਇਕ ਗਾਹਲ)

ਨਘਾਰਾ—(ਵਿ.) ਨਿਘਰਿਆ ਹਇਆ

ਨਜ਼ਰ ਹਵਾਲੇ ਹੋਣਾ—(ਮੁਹਾ.) ਨਜ਼ਰ ਬੰਦ ਹੋਣਾ

ਨਜ਼ਰ ਹਵਾਲੇ ਕਰਨਾ—(ਪੁ.) ਨਜ਼ਰ ਬੰਦ ਕਰਨਾ

ਨਜਰ ਭੰਨ—(ਪੁ.) ਨਜ਼ਰ-ਪੱਟੂ

ਨਜਰਾੜਿਆ ਜਾਣਾ—(ਮੁਹਾ.) ਨਜ਼ਰ ਲਗ ਜਾਣੀ

ਨਠਾਹੂ—(ਇ.) ਨਿਠਾਹੂ

'ਨੱਤਰੀ—(ਵਿ.) ਉਨੱਤੀ

'ਨੱਤਰੀਆਂ—(ਵਿ.) ਉਨੱਤੀਆਂ

ਨਨਾਣੂ ਨਾ ਨਨਾਣਵਈਆ }
ਤ੍ਰੈਂਙਾ ਕੇ ਲਗੇ, }
ਮਾੜ੍ਹਾ ਲੱਗੈ ਠਮਕਠਈਆ } (ਅਖੋ.) ਉਸ ਰਿਸ਼ਤੇਦਾਰ ਤ੍ਰਬੰਧੀ ਵਰਤਦੇ ਹਨ ਜੋ ਕਿਤੇ ਦੂਰੋਂ ਦੁਰਾਡਿਉਂ ਜਾ ਕੇ ਕੁਝ ਲਗਦਾ ਹੋਵੇ

ਨਨਿਹੱਸ—(ਇ.) ਨਨੇਹਸ

ਨਪੜਨਾ—(ਕ੍ਰਿ. ਅਕ.) ਨੱਪਣਾ

ਨਪੜਾਣਾ—(ਕ੍ਰਿ. ਸਕ.) ਨਪਾਉਣਾ

ਨਮੂਹਰਾ—(ਵਿ.) ਨਾ ਆਖੇ ਲੱਗਣ ਵਾਲਾ

ਨਮੂਦ—(ਵਿ.) ਨਾਮੁਰਾਦ

ਨਮੋਹਰਾ—(ਵਿ.) ਨਮੋਹੀ

ਨਮੋਹਰਾਪਨ—(ਪੁ.) ਨਮੋਹਾਪਨ

ਨਰਕਣਾ—(ਕ੍ਰਿ. ਅਕ.) ਉੱਚਾ ਬੋਲਣਾ

ਨਰੜ—(ਪੁ.) ਗਰਦਨ ਦੀ ਹੱਡੀ

ਨਵਾਂ ਵਟ ਸੱਲਣਾ—(ਮੁਹਾ.) ਨਵੀਂ ਭਾਜੀ ਪਾਉਣਾ

ਨਵੇਂ ਸੱਧਰੇ }
ਨਵੇਂ ਪੱਥਰੇ } (ਕ੍ਰਿ. ਵਿ.) ਨਵੇਂ ਸਿਰਿਉਂ

ਨੜ—(ਪੁ.) ਨਾੜ

ਨੜ੍ਹਨਾ—(ਕ੍ਰਿ.) ਨੂੜਨਾ

ਨੜ੍ਹਲ—(ਪੁ.) ਗਰਦਨ ਦੀ ਹੱਡੀ

ਨੜ੍ਹਲ ਭੰਨਣਾ—(ਮੁਹਾ.) ਬਹੁਤ ਬੁਰੀ ਤਰ੍ਹਾਂ ਮਾਰਨਾ

ਨਾ—(ਅਵ.) ਦਾ

ਨਾ ਚੁਲ ਛੋਡਾਂ ਨਾ ਧਾੜ ਮਾਰਾਂ—(ਅਖੋ.) ਜਦੋਂ ਕੋਈ ਮਨੁਖ ਬਹੁਤੀ ਕਮਾਈ ਲਈ ਆਪਣਾ ਘਰ ਛੱਡਣ ਲਈ ਤਿਆਰ ਨਾ ਹੋਵੇ ਤਾਂ ਕਹਿੰਦੇ ਹਨ

ਨਾਸ—(ਇ.) ਨਕਸੀਰ (ਲਾ. ਕ੍ਰਿ. ਆਵਣੀ)

ਨਾਸਾਂ ਤੜਾਣੀਆਂ }
ਨਾਸਾਂ ਫੰਡਾਣੀਆਂ } (ਮੁਹਾ.) ਨਾਸਾਂ ਫੁਲਾਉਣੀਆਂ

ਨਾਸੀਂ ਧੂੰ ਅੱਛਣਾ—(ਮੁਹਾ.) ਨਾਸਾਂ ਵਿਚ ਧੂੰ ਦਿਤਾ ਜਾਣਾ

ਨਾਂਹ ਨਮੁਕਰ }
ਨਾਂਹ ਮਨੁਕਰ } (ਇ.) ਨਾਹ ਨੁੱਕਰ

ਨਾਹਿਆਂ—(ਪੁ.) ਨਾਇਆਂ

ਨਾਨਕਵਾਲੀ—(ਇ.) ਨਾਨਕੀ ਛੱਕ

ਨਾਲੇਂ ਨਾ—(ਵਿ.) ਨਾਲ ਦਾ

ਨਿਸ਼ਰੀ—(ਇ.) ਮਿਸਰੀ

ਨਿਸਬਰੀ—(ਇ.) ਨਸਪਾਲ

ਨਿਸਾਂ—(ਇ.) ਨਿਸ਼ਾ (ਲਾ. ਕ੍ਰਿ. ਕਰਨੀ, ਹੋਣੀ) 'ਹੋਈ ਨਿਸ਼ਾਂ ਵਜ਼ੀਰੇ ਤਾਈਂ, ਸੁਣ ਕੇ ਸੁਖਨ ਪਿਆਰੇ' (ਸੈਫੁਲ)

ਨਿਹਣੀ—(ਇ.) ਨੇਹੀਂ

ਨਿਕਸਣਾ—(ਕ੍ਰਿ. ਅਕ.) ਨਿਕਲਣਾ

ਨਿਕਵਾਇਆ—(ਵਿ.) ਨਿਕਚਾ

ਨਿੱਕਾ ਦੁਖ—(ਪੁ.) ਨਿੱਕੀ ਕੱਸ

ਨਿੱਕਾ ਨਿੱਕਾ ਹੋਣਾ—(ਮੁਹਾ.) ਲਹੁਕਾ ਹੋਣਾ, ਫਿਕਰਮੰਦ ਹੋਣਾ

ਨਿੱਕਾ ਬੋਲ—(ਪੁ.) ਪਿਸ਼ਾਬ

ਨਿੰਘ—(ਇ.) ਨਿੱਘ
ਨਿੰਘਾ—(ਵਿ.) ਨਿੱਘਾ
ਨਿਘਾਰ ਕੁੱਠਾ—(ਵਿ.) ਨਘਾਰ ਕੁੱਠਾ
ਨਿਘਾਰਾ—(ਵਿ.) ਨਿਘਾਰਿਆ ਹੋਇਆ
ਨਿੱਛਣ—(ਇ.) ਨਸਵਾਰ
ਨਿੱਛੜ ਕੇ—(ਕ੍ਰਿ. ਵਿ.) ਨਿੱਠ ਕੇ
ਨਿਜ ਖੀਵਾ / ਨਿਜੋ ਖੀਵਾ }(ਵਿ.) ਨਿਸਚਿੰਤ
ਨਿਠਾਹੂ—(ਵਿ.) ਨਿੱਠ ਕੇ ਬੈਠਾ ਹੋਇਆ
ਨਿਤਰਾਣਾ—(ਵਿ.) ਨਿਤਾਣਾ
ਨਿਪੁਟ—(ਅਵ.) ਨਿਪਟ
ਨਿਬਟ—(ਵਿ.) ਨਿਖਾਲਸ; (ਕ੍ਰਿ. ਵਿ.) ਨਿਪਟ
ਨਿਬੜੀ ਜਾਣਾ—(ਮੁਹਾ.) ਕਮਜ਼ੋਰ ਹੋ ਜਾਣਾ
ਨਿਭਣਾ—(ਕ੍ਰਿ. ਅਕ.) ਕਿਲ੍ਹਣਾ
ਨੀ—(ਅਵ.) ਦੀ
ਨੀਂ—(ਇ.) ਨੀਂਹ, ਨੀਵ
ਨ੍ਹੀਸ—(ਇ.) ਲਕੀਰ
—ਨ੍ਹੀਸਾਂ ਕੱਢਣੀਆਂ—(ਮੁਹਾ.) ਨੱਕ ਨਾਲ ਲਕੀਰਾਂ ਕੱਢਣੀਆਂ
ਨੀਹਣੀ—(ਇ.) ਨਿਹਣੀ
ਨੀਮ ਸੀਮ—(ਇ.) ਦੁਖ ਰੋਗ
ਨੀਲਾ—(ਪੁ.) ਨੀਰਾ
ਨੀਲਾ ਸਰਬ / ਨੀਲਾ ਸਰਵ }(ਵਿ.) ਨੀਲਾ
ਨੁ—(ਕ੍ਰਿ. ਅਪੂ.) ਨੇ
ਨੁਕਸਾਨਿਆ ਜਾਣਾ—(ਮੁਹਾ.) ਮਰ ਜਾਣਾ
ਨੁਕਸਾਨੀ—(ਵਿ.) ਨੁਕਸ ਵਾਲਾ
ਨੁਨ੍ਹਾ—(ਵਿ.) ਜ਼ਿੱਲ੍ਹਾ
ਨੁਰ ਨੁਰ ਕਰਨਾ—(ਕ੍ਰਿ. ਸਕ.) ਨਰਕਣਾ
ਨੂਹ—(ਪੁ.) ਨਹੁੰ
ਨੁਹਨਾ—(ਵਿ.) ਨੁਨ੍ਹਾ
ਨੂਟਣਾ—(ਕ੍ਰਿ. ਸਕ.) ਮੀਟਣਾ
ਨੂਰ ਪੀਰ ਨਾ ਵੇਲਾ—(ਪੁ.) ਸਵੇਰ ਵੇਲਾ
ਨ੍ਹੂਰਨੀ—(ਇ.) ਘੁਮੇਰਨੀ
ਨੇਹਣੀ—(ਇ.) ਨਿਹਣੀ
ਨੇਕ ਨਾਈਂ—(ਇ.) ਨੇਕ ਨਾਮੀ
ਨੇਝਾ—(ਪੁ.) ਚਾਂਦੀ ਦਾ ਇਕ ਉਂਗਲੀਆਂ ਦਾ ਗਹਿਣਾ
ਨ੍ਹੇਰ ਸਾਈਂ ਨਾ—(ਪੁ.) ਹਨ੍ਹੇਰ ਸਾਈਂ ਦਾ
ਨੇਵਲੀ—(ਇ.) ਨੌਲੀ
—ਨੇਵਲੀ ਸੜੀ ਰਹਿਣੀ—(ਮੁਹਾ.) ਨੌਲੀ ਨਾ ਲਹਿਣੀ
ਨੇਵਲ / ਨੇਵਲਾ }(ਪੁ.) ਨਿਉਲਾ
ਨੌਕਰ / ਨੋਕਰ }(ਪੁ.) ਨੌਕਰ
ਨੌਕਰੀ—(ਇ.) ਨੌਕਰੀ
ਨੌਲੀ—(ਇ.) ਨਕੋੜਾ
ਨੌਲੀ ਸੜਿਆ—(ਵਿ.) ਨੱਕ ਸੜਿਆ
ਨੌਲੀ ਨਾ ਲਾਹਣੀ—(ਮੁਹਾ.) ਨੱਕ ਚਾੜ੍ਹੀ ਰੱਖਣਾ

## ਪ

ਪਈ ਗੱਛਣਾ—(ਮੁਹਾ.) ਪੈ ਜਾਣਾ
ਪੱਸ—(ਇ.) ਪਹਾੜੀ ਇਲਾਕੇ ਵਿੱਚ ਬਾਰਸ਼ਾਂ ਨਾਲ ਉਤੋਂ ਰਿੜ੍ਹ ਕੇ ਆਇਆ ਮਲਬਾ (ਲਾ. ਕ੍ਰਿ. ਪੈਣੀ)
ਪਸਿੰਦੀਂ ਆਵਣੀ—(ਵਿ.) ਪਸੰਦ ਆਉਣਾ
ਪੱਸਾ—(ਪੁ.) ਗਰਾ
ਪਸਾਧ ਕੱਢਣੇ—(ਮੁਹਾ.) ਫੱਕੜ ਤੋਲਣੇ
ਪਸੇਲ (ਵਿ.) ਪਾਸੇ ਵਾਲਾ; (ਇ.) ਚੀਰੀ ਹੋਈ ਸ਼ਤੀਰੀ ਦਾ ਬਾਹਰ ਵਾਲਾ ਹਿੱਸਾ
ਪਸ਼ੂ—(ਪੁ.) ਪਸ਼ੂ
ਪੱਸੀ—(ਇ.) ਪੱਸ
ਪਹਿਤੀ—(ਵਿ.) ਪੋਹਣ ਵਾਲੀ (ਗੱਲ)
ਪਹਿਲਕ—(ਇ.) ਪਹਿਲ
ਪਹਿਲ ਪਲਾਹੀਂ / ਪਹਿਲ ਪਲਾਹੇਂ }(ਕ੍ਰਿ. ਵਿ.) ਪਹਿਲਾਂ ਪਹਿਲ
ਪਹਿਲੋ—(ਇ.) ਪਹਿਲ
ਪੱਕੜ—(ਇ.) ਪਕੜ
ਪੱਕਾ ਪੀਂਢਾ—(ਵਿ.) ਪੱਕਾ ਪੀਢਾ
ਪਖਣੂੰ (ਪੰਖਰੂ)—(ਪੁ.) ਪੰਖੇਰੂ,'ਉਡਦੇ ਪਖਣੂੰ ਗਵਾਏ, ਕਿਆ ਤਾਕਤ ਇਨਸਾਨੀ' (ਸੈਫ਼ੁਲ)
ਪੱਖਰ—(ਪੁ.) ਪੱਖਲ
ਪੱਗ ਵੇਚੀ ਕੇ ਘਿ ਖਾਣਾ—(ਮੁਹਾ.) ਹੈਸੀਅਤ ਤੋਂ ਵੱਧ ਖਰਚ ਕਰਨਾ
ਪਘੱਚ—(ਵਿ.) ਮੋਟਾ ਅਤੇ ਪੋਲੇ ਸਰੀਰ ਵਾਲਾ (ਬੱਚਾ)
ਪੱਘਰਨਾ—(ਕ੍ਰਿ. ਅਕ.) ਪੰਘਰਨਾ

ਪਘੂਰ } (ਪੁ.) ਮੋਠ ਆਦਿ ਦੀ ਉਬਾਲੀ ਹੋਈ ਦਾਲ
ਪੰਘੂਰ

ਪਚਾੜ —(ਇ.) ਪੜ੍ਹੋਂਹੱਟ

ਪੱਛ—(ਕ੍ਰਿ. ਵਿ.) ਪੱਛਾਂ

ਪਛੜਾ—(ਪੁ.) ਪਿੱਠੂ

ਪੱਛੜੀ ਕੈ—(ਕ੍ਰਿ. ਵਿ.) ਪੱਛੜ ਕੇ

ਪੱਛਾਂ—(ਕ੍ਰਿ. ਵਿ.) ਸ਼ਾਮਾਂ

ਪਛਾਹੀਂ—(ਇ.) ਪਛਾਹਾਂ

ਪਛਾਂਗੜਾ—(ਪੁ.) ਪਿੱਛੂ

ਪਛਾਵਲਾ—(ਪੁ.) ਪਰਛਾਵਾਂ

ਪਛਿਆਲੀ—(ਇ.) ਪਿਛਵਾੜਾ

ਪੰਜਾਂਗ—(ਪੁ.) ਪੰਜ ਦਾ ਅੰਕ

ਪੱਜੇਂ ਪੱਜੇਂ—(ਕ੍ਰਿ. ਵਿ.) ਪੱਜ ਨਾਲ

ਪੜਕੇ ਵਿੱਚ—(ਕ੍ਰਿ. ਵਿ.) ਪਤੇ ਵਿਚ

ਪੱਟ ਤ੍ਰਪੱਟ—(ਇ.) ਪਟ ਚਪੱਟ

ਪਟੜਾ—(ਵਿ.) ਪੱਟਣ ਵਾਲਾ

ਪਟਾ—(ਪੁ.) ਫਾਂਟਦਾਰ ਕੱਪੜਾ

ਪੱਟੀ —(ਇ.) ਤਿਲ ਸ਼ਕਰੀ

ਪਟੀਆਂ ਕੀ ਤੇਲ ਲਾਈ ਜਾਣਾ } (ਮੁਹਾ.) ਪਟ ਚੋਪੜਨਾ
ਪਟੀਆਂ ਕੀ ਤੇਲ ਲਾਣਾ

ਪਟੋਖਾ—(ਪੁ.) ਪੇਚਸ਼

ਪਟੋਰਾ—(ਪੁ.) ਪੱਟੂ

ਪਠੰਗ—(ਪੁ.) ਪਖੰਡ

ਪਠੰਗੀ—(ਵਿ.) ਪਖੰਡੀ

ਪਠੜੀ—(ਇ.) ਪੱਟੜੀ

ਪਣਾ—(ਪੁ.) ਪਣਹਾਂ

ਪਤਰਿਹੱਸ—(ਇ.) ਪਤਰੀਸ

ਪਤਰੁੱਕਾ—(ਪੁ.) ਪਰਾਤ (ਲੱਕੜ ਦੀ),ਕਾਠੜਾ

ਪਤਲੰਗਾ } (ਵਿ.) ਪਤਲਾ
ਪਤਲੂੰਗਾ

ਪਤਵਾੜ—(ਇ.) ਮਾਰ ਕੁਟ (ਲਾ. ਕ੍ਰਿ. ਪੈਣੀ, ਲਾਣੀ)

ਪਥਰਾਂਘੜ—(ਇ.) ਪਥਰੀਲੀ (ਧਰਤੀ)

ਪਥਰਾਟ—(ਪੁ.) ਵੱਡਾ ਪੱਥਰ

ਪੱਥਰੀ—(ਇ.) ਪੱਥਰ ਦੀ ਕੌਲੀ

ਪਦ-ਭੇੜਾ—(ਪੁ) ਪਦ-ਭੇੜਾ

ਪੰਦਰਾਖਾ—(ਪੁ.) ਪੰਦਰਵਾੜਾ

ਪਧਾੜੀ } (ਇ.) ਖੇਚਲ (ਲਾ. ਕ੍ਰਿ. ਪਾਣੀ, ਪੈਣੀ)
ਪੰਧਾੜੀ

ਪਨੱਤਾ—(ਪੁ.) ਪਲਾਣਾ

ਪਨਾਤਰ—(ਇ.) ਪਰਾਤ, ਤਰਾਮੀ

ਪਨਿੱਤਣਾ—(ਕ੍ਰਿ. ਸਕ.) ਨਪਿੱਤਣਾ

ਪੰਬੂਛਲੀ (ਪੰਮੂਛਲੀ)—(ਇ.) ਕਰੁੰਬਲੀ, ਕਰੁੰਮਲੀ

ਪੱਬੀ—(ਇ.) ਢੱਕੀ, ਪਹਾੜੀ

ਪਰਸਾਂਗ—(ਇ.) ਪੋੜਸਾਂਗ

ਪਰਮੇ ਨਾ ਝੱਲਣਾ—(ਮੁਹਾ.) ਜ਼ਰਾ ਵੀ ਗੁੱਸਾ ਬਰਦਾਸ਼ਤ ਨਾ ਕਰਨਾ

ਪਰਕਾਲਾ—(ਪੁ.) ਖੱਡੀ ਦਾ ਕਪੜਾ ਮਿਣਨ ਦਾ ਇੱਕ ਨਾਪ

ਪਰਗੀ (ਪੁਣਛ)—(ਇ.) ਬਾਰੀ

ਪਰਚਾਉਣੀ } (ਇ.) ਮਾਤਮ ਪੁਰਸੀ, ਅਫ਼ਸੋਸ ਕਰਨ ਦਾ ਭਾਵ
ਪਰਚਾਵਣੀ

ਪਰਤੱਲ—(ਇ.) ਉਛਾਲੀ

ਪ੍ਰੱਤ ਸਰੱਤ (ਇ.) } ਪਰਤਾਉਣ ਦਾ ਭਾਵ
ਪ੍ਰੱਤ ਸਰੱਤਾ (ਪੁ.)

ਪ੍ਰੱਤਣਾ } (ਕ੍ਰਿ. ਸਕ.) ਪਰਤਣਾ, ਪਰਤਾਉਣਾ
ਪਰੱਤਣਾ

ਪ੍ਰੱਤਾ ਸੁੱਤਾ ਦੇਣਾ—(ਮੁਹਾ.) ਪਤਾ ਸੁਰ ਦੇਣਾ

ਪ੍ਰੱਤਾ ਲੱਗਣਾ—(ਮੁਹਾ.) ਹਾਲਤ ਠੀਕ ਹੋਣੀ ਜਾਂ ਸੁਧਰਨੀ

ਪਰਨੀਂਦੜਾ—(ਵਿ.) ਵਿਆਹਿਆ ਜਾਣ ਵਾਲਾ

ਪ੍ਰੰਬੁਛਲੀ—(ਇ.) ਪੰਬੂਛਲੀ

ਪਰਵਈ—(ਇ.) ੧. ਪੈਰਵੀ ੨. ਪਰਵਰਸ਼ (ਲਾ. ਕ੍ਰਿ. ਕਰਨੀ, ਹੋਣੀ)

ਪਰਵਾਹਣਾ—(ਕ੍ਰਿ. ਵਿ.) ਪੈਰੋਂ ਵਾਹਣਾ

ਪਰਵ੍ਹਾਤ—(ਇ.) ਪਰਭਾਤ

ਪਰਵ੍ਹਾਤੀਂ—(ਕ੍ਰਿ. ਵਿ.) ਪਰਭਾਤੀਂ

—ਰਾਤੀਂ ਪਰਵ੍ਹਾਤੀ—(ਕ੍ਰਿ. ਵਿ.) ਰਾਤ ਦਿਨੇ

ਪਰਾ—(ਪੁ.) ਪਰ (ਪੈਨ)

ਪਰਾ—(ਵਿ.) ਪਰਲਾ

ਪਰਾ ਸਿਰਾ ਲੱਗਣਾ—(ਮੁਹਾ.) ਪਤਾ ਸਤਾ ਲੱਗਣਾ

ਪਰਾ ਲੱਗਣਾ—(ਮੁਹਾ.) ਪਤਾ ਲੱਗਣਾ

ਪਰਾਗਲਾ—(ਪੁ.) ਪਰਾਗਾ

ਪ੍ਰਾਂਬਲ—(ਇ.) ਪ੍ਰਬੂੰਛਲੀ

ਪਰਾਰ ਚਰਾਰ—(ਕ੍ਰਿ. ਵਿ.) ਪਿਛਲੇਰੇ ਜਾਂ ਉਸਤੋਂ ਵੀ ਪਿਛਲੇ ਸਾਲ

ਪਰੁੱਚਣਾ—(ਕ੍ਰਿ. ਅਕ.) ਪਰੋਇਆ ਜਾਣਾ

ਪਰੂੰ—(ਕ੍ਰਿ. ਵਿ.) ਪਰ ਨੂੰ

—ਪਰੂੰ ਪਰਾਰ—(ਕ੍ਰਿ. ਵਿ.) ਪਰ ਪਰਾਰ

ਪਰੂਣ, ਪਰੂਣੀ—(ਇ.) ਛਾਨਣੀ

ਪਰੂਨੀ—(ਇ.) ਪਲੂਣੀ

ਪਲੱਟਣਾ—(ਕ੍ਰਿ. ਸਕ.) ਪਲਟਣਾ

ਪਲਤਾ—(ਪੁ.) ਫਾਹਿਆ

ਪੱਲਾ—(ਪੁ.) ਦੁਪੱਟਾ

—ਪੱਲਾ ਚਾਣਾ—(ਮੁਹਾ.) ਪਰਦਾ ਚੁੱਕਣਾ

—ਪੱਲਾ ਪਾਕ ਹੋਣਾ—(ਮੁਹਾ.) ਹਿਸਾਬ ਨਿੱਬੜ ਜਾਣਾ

ਪਲਾਹ—(ਪੁ.) ਫਲਾਹ

ਪਲਾਹੀ—(ਇ.) ਇਰਦ ਗਿਰਦ ਦਾ ਇਲਾਕਾ, ਗਿਰਦ ਨਵਾਹੀ

ਪਲਾਤਾ ਪਲਾਤਾ—(ਕ੍ਰਿ. ਵਿ.) ਹੋਲੀ ਹੋਲੀ

ਪਲਾਤੇ ਪਲਾਤੇ—(ਕ੍ਰਿ. ਵਿ.) ਪੋਲੇ ਪੋਲੇ

ਪਲਿਉ—(ਪੁ.) ਲੇਓ, ਲੇ

ਪਲਿੱਅਸ—(ਪੁ.) ਵਲਿੱਅਸ, ਪਲੇਚ

—ਪਲਿੱਅਸ ਅੱਛਣਾ—(ਮੁਹਾ.) ਪਲੇਚ ਪੈਣਾ

—ਗੁੱਤੀ ਆਂ (ਕੀ) ਪਲਿਅੱਸ ਅਛਣਾ—(ਮੁਹਾ.) ਗੁੱਤ ਪੁੱਟੀ ਜਾਣੀ

ਪਲਿਆਰ—(ਇ.) ਵਾੜ

ਪਲਿੰਗੜੀ—(ਇ.) ਕਲਿੰਗੜੀ

ਪਲਿੰਬਣਾ—(ਕ੍ਰਿ. ਅਕ.) ਪਲਮਣਾ

ਪਲੇਟਣਾ—(ਕ੍ਰਿ. ਸਕ.) ਲਪੇਟਣਾ

ਪਰੂਨੀ, ਪਲੂਣੀ—(ਇ.) ਲੂਣਕ

ਪਵੰਦ—(ਪੁ.) ਮੁਹਾੜ

ਪਵਾਣਾ, ਪਵਾਹਣਾ—(ਵਿ.) ਪੈਰੋਂ ਵਾਹਣਾ

ਪੜਸਾਂਗ—(ਇ.) ਪੌੜਸਾਂਗ

ਪੜਕੱਟ—(ਪੁ.) ਪਿਛਲੱਗ

ਪੜਕੌਡੀ—(ਇ.) ਕਬੱਡੀ ਦੀ ਇਕ ਖੇਡ

ਪੜੱਛਾ—(ਪੁ.) ਪਾੜਛਾ

ਪੜਾਂਗ—(ਪੁ.) ਪੰਗਾ (ਲਾ. ਕ੍ਰਿ. ਆਵਣਾ, ਦੇਣਾ, ਲੈਣਾ)

ਪੜਾਟ—(ਪੁ.) ਪੜ

ਪੜਿਹੱਟ—(ਵਿ.) ਭੜਿਹੱਟ

—ਸੱਟੇ ਨਾਲੋਂ ਪੜਿਹੱਟ ਡਾਢੀ—(ਅਖੌ.) ਸੱਟ ਤੋਂ ਭੜਿਹੱਟ ਭੈੜੀ ਹੁੰਦੀ ਹੈ

ਪੜੁਛੱਣਾ—(ਕ੍ਰਿ. ਸਕ.) ਬੋਚਣਾ

ਪੜੁੱਲ—(ਪੁ.) ਇਕ ਪਰਕਾਰ ਦੀ ਸਬਜ਼ੀ ਜੋ ਤਰਾਂ ਵਾਂਗ ਲੰਮ ਲੰਮੀ ਹੁੰਦੀ ਹੈ

ਪਾਂ—(ਇ.) ਕੁੱਤੇ ਦੀ ਖ਼ਾਰਸ਼

ਪਾਈ ਲਾਈ ਕੇ—(ਕ੍ਰਿ.) ਪਾ ਲਾ ਕੇ

ਪਾਸ—(ਪੁ.) ਪਾਸਾ (ਲਾ. ਕ੍ਰਿ. ਪਰਤਣਾ, ਲਾਉਣਾ)

ਪਾਸ਼ਵਾ—(ਪੁ.) ਗਰਮ ਪਾਣੀ ਵਿਚ ਕਪੜਾ ਭਿਉਂ ਕੇ ਰੋਗੀ ਦੇ ਸਰੀਰ ਨੂੰ ਸਾਫ਼ ਕਰਨ ਦਾ ਭਾਵ (ਲਾ. ਕ੍ਰਿ. ਕਰਨਾ)

ਪਾਸਵਾਨ—(ਪੁ.) ਪਸੇਲ

ਪਾਹ—(ਪੁ.) ਗੋਹਾ, ਰੇਹ

ਪਾਂਕਲ—(ਵਿ.) ਪਾਂ ਵਾਲਾ

ਪਾਕਾ—(ਪੁ.) ਫੋੜੇ

ਪਾਚਾ, ਪਾਂਚਾ—(ਪੁ.) ਪਾਉਂਚਾ, ਪੌਂਹਚਾ

ਪਾਂਜਿਆਂ ਚੋਂ ਕੱਸਾ ਹੋਣਾ—(ਮੁਹਾ.) ਸਰੀਰਕ ਤੌਰ ਤੇ ਕਮਜ਼ੋਰ ਹੋਣਾ

ਪਾਂਜੀ—(ਇ.) ਪੰਜੀ

ਪਾਂਡ, ਪਾਂਡੀ—(ਇ.) ਪਾਸਾ

ਪਾਣਾ—(ਪੁ.) ਸੀਰਾ

ਪਾਣੀ ਚਖਾਣਾ—(ਪੁ.) ਬੱਚੇ ਨੂੰ ਪਹਿਲੀ ਵਾਰੀ ਪਾਣੀ ਮੂੰਹ ਲਾਉਣ ਦੀ ਇਕ ਰਸਮ

ਪਾਧ ਪੱਟਣੀ—(ਕ੍ਰਿ. ਸਕ.) ਪੂੰਦ ਪਾਣੀ

ਪਾਧੇ ਪਟੜਾ—(ਵਿ.) ਪਾਧਾਂ ਪੱਟਣ ਵਾਲਾ

ਪਾਪੜੀ—(ਇ.) ਘਾਰ

ਪਾਰਾ—(ਵਿ.) ਪਾਰਲਾ

ਪਾਰੋਂ (ਲਹਿੰ.)—(ਕ੍ਰਿ. ਵਿ.) ਤਰਫ਼ੋਂ, ਵੱਲੋਂ

ਪਾਲੀ—(ਇ.) ਕਤਾਰ

ਪਾਂਵਚਾ—(ਪੁ.) ਪਾਂਚਾ

ਪਾਂਵਟੇ—(ਪੁ. ਬ. ਵ.) ਪਾਉਂਟੇ

ਪਿਹਲਾ—(ਪੁ.) ਢੱਕਮਕੋੜਾ

ਪਿਹਲਾ—(ਪੁ.) ਮਹੀਆਂ ਦੀ ਇੱਕ ਬੀਮਾਰੀ ਜਿਸ ਕਰਕੇ ਉਹਨਾਂ ਦੀਆਂ ਅੱਖੀਆਂ ਵਿੱਚੋਂ ਪਿਲ ਆਉਣੀ ਸ਼ੁਰੂ ਹੋ ਜਾਂਦੀ ਹੈ

ਪਿਹਲੀ—(ਇ.) [illegible]

ਪਿਛਤੂਹੋਂ—(ਕ੍ਰਿ. ਵਿ.) ਪਿਛਲੇ ਪੈਰੀਂ
ਪਿਛਾਂਗੜਾ—(ਪੁ.) ਪਿੱਛੂ
ਪਿਛਾਵਾਂ—(ਪੁ.) ਪਰਛਾਵਾਂ
—ਪਿਛਾਵਾਂ ਲੱਗਣਾ—(ਮੁਹਾ.) ਪਰਛਾਵਾਂ ਪੈਣਾ
ਪਿੱਟ ਕਰੁੱਟਾ / ਪਿੱਟ ਕਲੁੱਟਾ—(ਪੁ.) ਪਿਟੇਕੁੱਟਾ, 'ਪਿੱਟ ਕਰੁੱਟੇ ਵਿਚ ਮੁਹੰਮਦ, ਗੁਜ਼ਰੀ ਇੱਕ ਛਿਮਾਹੀ' (ਸੈਫੁਲ)
ਪਿੰਡ—(ਇ.) ਖਜੂਰ
ਪਿੰਡ ਖਜੂਰ—(ਇ.) ਖਜੂਰ ਨਾਉਂ ਦਾ ਪਰਸਿੱਧ ਫਲ
ਪਿੰਡ—(ਪੁ.) ਪਿੰਡ ਦਾਦਨ ਖਾਂ ਨਾਂ ਦਾ ਸੰਖੇਪ, ਜਿਹਲਮ ਦੀ ਤਸੀਲ ਤੇ ਏਸੇ ਨਾਂ ਦਾ ਸ਼ਹਿਰ
ਪਿੰਡ ਦਾਦਨ ਖਾਂ—(ਪੁ.) ਜ਼ਿਲ੍ਹਾ ਜਿਹਲਮ ਦੀ ਇਕ ਤਸੀਲ ਤੇ ਏਸੇਨਾਂ ਦਾ ਸ਼ਹਿਰ
ਪਿੰਡੀ—(ਇ.) ਰਾਵਲਪਿੰਡੀ
ਪਿੰਡੋਚੀ—(ਵਿ. ਪੁ.) ਪਿੰਡ ਦਾਦਨ ਖਾਂ ਦਾ ਵਸਨੀਕ
ਪਿਤ—(ਇ.) ਮੀਟੀ
ਪਿੱਦੀ ਬੁਲਾਈ ਦੇਣੀ—(ਮੁਹਾ.) ਪਿੱਦ ਬੁਲਾ ਦੇਣਾ
ਪਿੱਦੀ ਬੋਲੀ ਜਾਣੀ—(ਮੁਹਾ.) ਪਿੱਦ ਬੋਲ ਜਾਣਾ
ਪਿੰਨ ਖਜੂਰ—(ਇ.) ਪਿੰਡ ਖਜੂਰ
ਪਿੰਨਾ—(ਪੁ.) ਮਿੰਨਾ, ਮੱਲਾ
ਪਿਪੱਣ—(ਇ.) ਪਿਪਣੀ, 'ਹਰ ਪਿਪਣ ਦੇ ਵਾਲੋਂ ਕਿਰਦੇ ਹੰਝੂ ਮੋਤੀ ਗੁਲੀਆ' (ਸੈਫੁਲ)
ਪਿਪਲੀ—(ਇ.) ਪਿਪਣੀ
ਪਿਲਛੀ—(ਇ.) ਪਿਪੜੀ
ਪਿੜ ਪਾਣਾ—(ਮੁਹਾ.) ਭੰਡਾਰ ਮੇਲਣਾ
ਪਿੜਾ—(ਪੁ.) ਪੱਛੜਾ
ਪੀਹੂੰ—(ਪੁ.) ਪਿੱਸੂ
—ਪੀਹੂੰ ਪੈਣਾ—(ਮੁਹਾ.) ਪਿੱਸੂ ਪੈਣੇ
ਪੀਚਕ—(ਇ.) ਪੇਚਕ
ਪੀਂਢਾ—(ਵਿ.) ਪੀਢਾ
ਪੀਣਾ—(ਵਿ.) ਪੀਢਾ
ਪੀਲਕ—(ਇ.) ਪਲਿੱਤਣ
ਪੀਲਕਾ—(ਵਿ.) ਪੀਲਾ
ਪੀਲ ਪਲਾਂਘੜਾ / ਪੀਲ ਪਲਾਂਘਾ—(ਪੁ.) ਬੱਚਿਆਂ ਦੀ ਇੱਕ ਖੇਡ
ਪੀਲਿਆਈਂ—(ਇ.) ਪੀਲਿਆਈ
ਪੁਆਣਾ / ਪੁਆਹਣਾ—(ਵਿ.) ਪਵਾਹਣਾ, ਪਰਵਾਹਣਾ
ਪਚੂੰ ਪੁਚੂੰ ਕਤੂੰ, ਅੰਨ ਤਲੀ ਤੇ ਨਾ ਧਰੂੰ—(ਅਖੌ.) ਜ਼ਬਾਨੀ ਮਿੱਠਾ ਬਣਨ ਪਰ ਤਲੀ ਤੇ ਕੁਝ ਨਾ ਧਰਨ ਵਾਲੇ ਸਬੰਧੀ ਕਹਿੰਦੇ ਹਨ

ਪੁੱਛ—(ਇ.) ਉਹ ਰਕਮ ਜੋ ਬੀਮਾਰ ਨੂੰ ਦੇਖਣ ਆਏ ਮਿੱਤਰ ਦਵਾ ਦਾਰੂ ਲਈ ਦੇ ਜਾਂਦੇ ਹਨ
—ਪੁੱਛ ਦੇਣੀ—(ਮੁਹਾ.) ਕਿਸੇ ਬੀਮਾਰ ਦੀ ਖ਼ਬਰ ਸੁਰਤ ਲੈਣ ਗਿਆਂ ਕੁਝ ਰਕਮ ਦੇਣੀ
ਪੁੱਜਤ—(ਇ.) ਪੁੱਜ
ਪੁਜੀਂਦੜ—(ਵਿ.) ਪੁੱਜ ਵਾਲਾ
ਪੁਟਪੜੀ—(ਇ.) ਪੁੜਪੁੜੀ, 'ਅਖੀਂ ਕੱਜ ਚੱਠੇ ਭਰਵੱਟੇ, ਪੁਟ-ਪੜੀਆਂ ਵਿਚ ਟੋਏ' (ਸੈਫੁਲ)
ਪੁਠੀ—(ਇ.) ਅਸ਼ਟਾਮ ਜਾਂ ਪਰੋਨੋਟ ਆਦਿ ਦੇ ਪਿੱਛੇ ਵਸੂਲ ਹੋਈ ਰਕਮ ਦਾ ਅੰਦਰਾਜ
—ਪੁੱਠੀ-ਪਾਣੀ—(ਮੁਹਾ.) ਵਸੂਲੀ ਦਰਜ ਕਰਨਾ
ਪੁਰਬੀਆਂ ਲੱਗਣਾ—(ਮੁਹਾ.) ਮੌਜਾਂ ਲੱਗਣਾ
ਪੁਰਬੀਆਂ ਲੁੱਟਣਾ—(ਮੁਹਾ.) ਮੌਜਾਂ ਲੁੱਟਣਾ
ਪੁਰਛਣਾ—(ਕ੍ਰਿ. ਸਕ.) ਪੜੁੱਛਣਾ
ਪੁੜਨਾ—(ਕ੍ਰਿ. ਅਕ.) ਚੁੱਭਣਾ
ਪੁੜੇ ਲੱਗਣੇ—(ਮੁਹਾ.) ਪੁੜੇ ਪੈਣੇ
ਪੂੰਛਲ—(ਇ.) ਪੂਛਲ
ਪੂਤੀ ਪੰਗਾ—(ਪੁ.) ਪੰਗਾ
ਪੂੰਦ—(ਇ.) ਰੋਜ਼ ਦੀ ਘਿੱਰ ਘਿੱਰ
ਪੂੰਦ ਪਾਣਾ—(ਮੁਹਾ.) ਪਾਧ ਪੱਟਣੀ
ਪੂੰਦਲ—(ਵਿ.) ਪੂੰਦ ਪਾਉਣ ਵਾਲਾ
ਪੂਰਨ—(ਪੁ.) ਭਰਤੀ
ਪੇਸ਼ਕਾਰਾ—(ਪੁ.) ਮਿਲਣੀ ਵੇਲੇ ਚਲਾਈ ਆਤਸ਼ਬਾਜ਼ੀ
ਪੇਸਣਾ—(ਕ੍ਰਿ. ਸਕ.) ਭੇਜਣਾ
ਪੇਹਲੀ—(ਇ.) ਕੀੜੀ
ਪੇਚਕ—(ਪੁ.) ਰੇਸ਼ਮ ਦਾ ਗੋਲਾ
ਪੇਟ ਚਟਾਈ—(ਇ.) ਗੁਜ਼ਰਾਨ
ਪੇਤਲਾ—(ਵਿ.) ਪਿੱਤਲ ਦਾ
ਪੇਨਾ—(ਵਿ.) ਪਿੰਨਣ ਵਾਲਾ
ਪੇਪਣੀ—(ਇ.) ਕਮੀਜ਼
ਪੇਵਰਾ—(ਪੁ.) ਪਿਉ
ਪੇਵੇ—(ਪੁ.) ਵਡੇਰੇ
ਪੇਵਰੇ—(ਪੁ. ਬ. ਵ.) ਪੇਈਅੜੇ
ਪੰਸਾ—(ਪੁ.) ਪੈਸਾ
ਪੈਂਸਿਆ—(ਪੁ.) ਤਾਣੇ ਵਿਚ ਪੰਜ ਸੌ ਤੰਦਾਂ ਵਾਲਾ ਖੱਦਰ
ਪੈਹਣਾ—(ਪੁ.) ਪਹਿਣਾ

ਪੈਣ ਪਟੱਕੇ }
ਪੈਣ ਪੱਟੇ } (ਕ੍ਰਿ. ਵਿ.) ਪੈਂਟ ਪੜੱਕ, ਪੈਂਦੀ ਸੱਟ

ਪੈਂਤਰੀ—(ਇ.) ਪੈਂਤੀ

ਪੈਂਤਰੀਆਂ—(ਵਿ.) ਪੈਂਤੀਆਂ

ਪੈਨਿਆਂ ਲੈਨਿਆਂ }
ਪੈਣਿਆਂ ਲੈਣਿਆਂ } (ਕ੍ਰਿ. ਵਿ.) ਪੈਂਦਿਆਂ ਲੈਂਦਿਆਂ

ਪੈਨੀ ਸੱਟੇ }
ਪੈਣੀ ਸੱਟੈ } (ਕ੍ਰਿ. ਵਿ.) ਪੈਂਦੀ ਸੱਟੇ

ਪੋਤ—(ਪੁ.) ਪਟ, ਫੁਲਕਾਰੀ

ਪੋਦ—(ਕ੍ਰਿ. ਵਿ.) ਪਹਿਲਾਂ

ਪੋਲੇ ਪੈਨਿਆਂ ਵਾਰੀ ਨਾ ਔਛਣੀ—(ਮੁਹਾ.)ਜੁੱਤੀਆਂ ਪੈਂਦਿਆਂ ਵਾਰ ਨਾ ਆਉਣਾ

ਪੌੜਨਾ—(ਕ੍ਰਿ. ਸਕ.) ਫੜਨਾ

## ਫ

ਫਈਂ ਸੱਟਣਾ—(ਕ੍ਰਿ. ਸਕ.) ਫ਼ੈਹ ਸੁੱਟਣਾ

ਫਈਂ ਮਾਰਨਾ—(ਕ੍ਰਿ.) ਫ਼ੈਂਹ ਮਾਰਨਾ

ਫਹਾਉੜਾ—(ਪੁ.) ਫੋਹੜਾ

ਫੱਕਾ—(ਪੁ.) ਫ਼ਸਲ, ਅਨਾਜ

—ਫੱਕਾ ਵੰਡਾਣਾ—(ਮੁਹਾ.) ਆਪਣੇ ਹਿੱਸੇ ਦਾ ਅਨਾਜ ਵੰਡਾਉਣਾ

ਫਗਵਾੜਾ—(ਪੁ.) ਅੰਜੀਰ

ਫੰਗ }
ਫੰਘ } (ਪੁ.) ਖੰਭ

ਫੰਘੜ—(ਪੁ.) ਖੰਭੜ

ਫਜਰੀ }
ਫਜਰੀਂ } (ਕ੍ਰਿ. ਵਿ.) ਸਵੇਰੇ

—ਫਜਰੀ ਵੇਲਾ }
—ਫਜਰੀਂ ਵੇਲਾ } (ਪੁ.) ਸਵੇਰ ਵੇਲਾ

ਫਟਾ—(ਪੁ.) ਫਾਂਟਾਦਾਰ ਕਪੜਾ

ਫੰਡੀ—(ਇ.) ਮੂਹੜਾ

ਫੱਢਾ—(ਪੁ.) ਵੱਢਾ

ਫਭਾ }
ਫੰਭਾ } (ਪੁ.) ਪਰਾਂਦਿਆਂ ਵਾਲੀ ਉੱਨ

ਫਤ੍ਹਿਆ—(ਇ.) ਫਤਿਹ

—ਫਤ੍ਹਿਆ ਮਿੰਨਣੀ—(ਮੁਹਾ.) ਸ਼ਾਬਾਸ਼ ਲੈਣੀ

ਫਤ੍ਹਿਆ-ਮੰਦ—(ਵਿ.) ਫਤਿਹਮੰਦ

ਫਤ੍ਹਿਆ ਲੈਣੀ—(ਮੁਹਾ.) ਸ਼ਾਬਾਸ਼ ਲੈਣੀ

ਫਧਣਾ (ਲਹਿੰ.)—(ਕ੍ਰਿ. ਸਕ.) ਫੜਨਾ

ਫਧਾਈ ਨਾ ਦੇਣੀ—(ਮੁਹਾ.) ਫੜਿਆ ਨਾ ਜਾਣਾ

ਫਧਾਣਾ (ਲਹਿੰ)—(ਕ੍ਰਿ. ਸਕ.) ਫੜਾਉਣਾ

ਫਬਨਾ ਢੁਕਨਾ—(ਵਿ.) ਫਬਦਾ ਢੁਕਦਾ

ਫੱਭਾ—(ਪੁ.) ੧. ਪੰਬਾ ੨. ਸਿਰ ਵਿਚ ਪਈ ਸਿਕਰੀ

ਫਰੱਕਾ—(ਪੁ.) ਫਰਕਣ ਦਾ ਭਾਵ

ਫ਼ਰਕੋ ਫ਼ਰਕ }
ਫ਼ਰਕੋ ਫ਼ਰਕੀ } —(ਕ੍ਰਿ. ਵਿ.) ਵੱਖ ਵੱਖ

ਫਰਗਲ }
ਫਰਗਲਾ } (ਵਿ. ਪੁ.) ਖੁਲ੍ਹਾ ਝੱਗਾ ਜਾਂ ਚੋਗਾ

ਫਰੜ—(ਪੁ.) ਟੇਢ

ਫਰੜਾ—(ਵਿ.) ਟੇਢਾ

ਫਰੜੀ—(ਵਿ.) ਫੰਡਰ

ਫਰ੍ਹਿਮਣੀ—(ਇ.) ਫਿਮਣੀ

ਫਰੋਲਣੀ—(ਇ.) ਫੋਲਣੀ

ਫਰੋਲਾ ਫਰਾਲੀ—(ਇ.) ਫੋਲਾ ਫਾਲੀ

ਫ਼ਲਾਹਲ—(ਇ.) ਫਲਾਹਾਰ

ਫਲਿਆਟੀ—(ਇ.) ਫਲੀਆਂ ਦੇ ਸੁੱਕੇ ਛਿੱਲੜ

ਫੜ—(ਪੁ.) ਰੱਫੜ (ਲਾ. ਕ੍ਰਿ. ਪਾ ਬਹਿਣਾ, ਬਾਹਣਾ)

ਫੜਕਾ—(ਪੁ.) ਟੋਟਾ

ਫੜਲ—(ਵਿ.) ਫਰੜ

ਫੜਿੱਕਣਾ—(ਕ੍ਰਿ. ਅਕ.) ਫੜਕਣਾ

ਫੜਿੱਕੀ ਕੈ ਮਰੀ ਗੱਛਣਾ—(ਮੁਹਾ.) ਫੜਕ ਕੇ ਮਰ ਜਾਣਾ

ਫੜਿੱਕੀ ਪੈਣਾ—(ਮੁਹਾ.) ਫੜਕ ਪੈਣਾ

ਫੜਿੱਕੀ ਮਰਨਾ—(ਮੁਹਾ.) ਫੜਕ ਮਰਨਾ

ਫੜ੍ਹਿਤੀ—(ਇ.) ਸ਼ਰਾਰਤ

ਫੜਿੱਤੀਆਂ ਪੜ੍ਹਨੀਆਂ—(ਮੁਹਾ.) ਸ਼ਰਾਰਤਾਂ ਸਿਖਣੀਆਂ

ਫੜਿੱਤੀਆਂ ਪੜ੍ਹਾਣੀਆਂ—(ਮੁਹਾ.) ਉਲਟੀਆਂ ਸਿੱਧੀਆਂ ਪੜ੍ਹਾਉਣਾ

ਫੜੀਆ—(ਵਿ.) ਰੱਫੜੀ

ਫੜੁਤ ਫੜੁਤ ਕਰਨਾ—(ਮੁਹਾ.) ਟੱਪੂੰ ਟੱਪੂੰ ਕਰਨਾ

ਫੜੂਕਣਾ—(ਪੁ.) ਫੜੂਕਾ

ਫਾਸਣਾ—(ਕ੍ਰਿ. ਅਕ.) ਫਸਣਾ

ਫਾਸੀ—(ਇ.) ਫਾਂਸੀ

ਫਾਬੀ ਨਾ ਫੜਿੱਕਣ ਕੈ ?—(ਅਖੌ.) ਫਸੇ ਦਾ ਫੜਕਣ ਕੀ ?

ਫਿਸ—(ਇ.) ਦਾਬ, ਚੋਟ (ਲਾ. ਕ੍ਰਿ. ਆਵਣੀ, ਆ ਜਾਣੀ)
ਫਿੱਸੀ—(ਇ.) ਦਮੂੰਹੀਂ
ਫਿਹ—(ਇ.) ਜੱਟਾਂ ਦਾ ਇਕ ਸੰਦ ਜਿਸ ਨਾਲ ਧੂੜ ਉਡਾਉਂਦੇ ਹਨ
ਫਿਹ ਨਾਲ ਉਡਾਣਾ—(ਮੁਹਾ.) ਬਹੁਤ ਬੁਰੀ ਤਰ੍ਹਾਂ ਫਜ਼ੂਲ ਖ਼ਰਚੀ ਕਰਨੀ
ਫਿੰਜਰ—(ਇ.) ਪਤੰਗ ਦੀ ਬਾਂਸ ਦੀ ਤੀਲੀ
ਫਿਣੁਕਲਾ (ਪੁ.), ਫਿਣੁਕਲੀ (ਇ.) } ਫੁਨਸੀ
ਫਿੰਡ—(ਇ.) ਗੇਂਦ
ਫਿੰਡ ਮਾਰਨੀ—(ਮੁਹਾ.) ਫੜ ਮਾਰਨਾ
ਫਿਤਨਾ—(ਵਿ.) ਬਿਲਕੁਲ ਛੋਟੇ ਜਿਹੇ ਕੱਦ ਦਾ
ਫਿਦਕਣਾ—(ਵਿ.) ਛੋਟਾ ਜਿਹਾ
ਫਿਮਣੀ—(ਇ.) ਫਿਮੁਣੀ
ਫਿੜ੍ਹੀਏਂ ਪੈਣਾ—(ਮੁਹਾ.) ਦੁਬਧਾ ਵਿੱਚ ਪੈਣਾ
ਫਿੜ੍ਹੀਏਂ ਪਾਣਾ—(ਮੁਹਾ.) ਦੁਬਧਾ ਵਿੱਚ ਪਾ ਦੇਣਾ
ਫੀ ਪੈਣੀ, ਫੀ ਬੱਝਣੀ } (ਮੁਹਾ.) ਨਿਯਮ ਬਣ ਜਾਣਾ
ਫੀਸ—(ਇ.) ਫੁਸੀ (ਲਾ. ਕ੍ਰਿ. ਮਾਰਨੀ)
ਫੀਸਣਾ—(ਕ੍ਰਿ. ਸਕ.) ਫੁਸੀ ਮਾਰਨਾ
ਫੀਸਲ—(ਵਿ.) ਫੁਸੀਆਂ ਮਾਰਨ ਵਾਲਾ
ਫੀਸੀ—(ਇ.) ਫੁਸੀ (ਲਾ. ਕ੍ਰਿ. ਮਾਰਨੀ)
ਫੀਹਕਰ, ਫੀਕਰ } (ਇ.) ਠੀਕਰ
ਫੁਹਾਰਾ—(ਪੁ.) ਰੋਗਾਂ ਦਾ ਮੌਸਮ
ਫੁੰਘਾ, ਫੂੰਘਾ, ਫੋਂਘਾ } (ਪੁ.) ਖੰਭ, ਖੰਭੜੀ (ਕਸ਼ੀਦਾਕਾਰੀ ਵਿੱਚ)
ਫੁੰਡਣਾ—(ਕ੍ਰਿ. ਅਕ.) ਫੁਲਣਾ
ਫੁੰਡਾਣਾ—(ਕ੍ਰਿ. ਸਕ.) ਫੁਲਾਉਣਾ
ਫੁੰਡੀ ਫੁੰਡੀ ਬਹਿਣਾ—(ਮੁਹਾ.) ਫੁਲ ਫੁਲ ਬਹਿਣਾ
ਫੁਫੁੜ, ਫੁਫੁੜਾ } (ਪੁ.) ਫੁੱਫੜ
ਫੁਤ ਫੁਤ—(ਇ.) ਪੁਤ ਪੁਤ
ਫੁਲਕਣਾ—(ਕ੍ਰਿ. ਅਕ.) ਫੁਦਕਣਾ
ਫੁੱਲੜੀਆਂ—(ਇ, ਬ. ਵ.) ਫੁਲੀਆਂ
ਫੁੱਲੇ—(ਪੁ. ਬ. ਵ.) ਗੋਲ ਗੱਪੇ
ਫੂਹ—(ਇ.) ਫੂਹੀ
ਫੂਹ ਭਰ—(ਕ੍ਰਿ. ਵਿ.) ਫੂਹੀ ਭਰ
ਫੂਹਾਂ—(ਪੁ.) ਫੂਹੀ
ਫੂਟ—(ਇ.) ਫੜ
ਫੂਟਾਂ ਮਾਰਨੀਆਂ—(ਮੁਹਾ.) ਫੜਾਂ ਮਾਰਨੀਆਂ
ਫੂਟੀ—(ਵਿ.) ਫੂਟਾਂ ਮਾਰਨ ਵਾਲਾ
ਫੇਹ ਨਾਲ ਉਡਾਣਾ—(ਮੁਹਾ.) ਫਿਹ ਨਾਲ ਉਡਾਉਣਾ
ਫੈਣੀਆਂ—(ਇ. ਬ. ਵ.) ਫੈਣੀਆਂ
ਫ਼ੈਰ—(ਕ੍ਰਿ. ਵਿ.) ਫ਼ਜਰ
—ਫ਼ੈਰ ਵੇਲਾ - (ਪੁ.) ਫ਼ਜਰ ਵੇਲਾ
ਫੈਰੀਂ—(ਕ੍ਰਿ. ਵਿ.) ਫਜਰੀਂ
—ਫੈਰੀਂ ਵੇਲੇ—(ਕ੍ਰਿ. ਵਿ.) ਫਜਰੀਂ ਵੇਲੇ
ਫੋਂਡ—(ਇ.) ਫੂਹੈਂ (ਲਾ. ਕ੍ਰਿ. ਦਸਣੀ, ਕਰਨੀ, ਮਾਰਨੀ)
ਫੋਂਡੀ—(ਵਿ.) ਫੋਂਡ ਕਰਨ ਵਾਲਾ
ਫੋਫੜ—(ਪੁ.) ਗੰਦੀ ਗਾਲ੍ਹ
ਫੋਲੀਆਂ ਦਾ ਪਟ—(ਪੁ.) ਕਢਾਈ ਦਾ ਰੇਸ਼ਮ

## ਬ

ਬਸ਼ਕ ਬਸ਼ਕਾ—(ਪੁ.) ਬਖ਼ਸ਼ ਬਖ਼ਸ਼ਾ
ਬਸ਼ਕਣਾ—(ਕ੍ਰਿ. ਸਕ.) ਬਖ਼ਸ਼ਣਾ
ਬਸ਼ਕਿਆਲ—(ਪੁ.) ਬਖਸ਼ੀ (ਜ਼ਾਤ)
ਬਸ਼ਕੀ—(ਪੁ.) ਬਖਸ਼ੀ
ਬਸੁਰਾ—(ਵਿ.) ਬੇਸੁਰਾ
ਬਹਾਰਨਾ—(ਕ੍ਰਿ. ਅਕ.) ਬੁਹਾਰ
ਬਹਿਲ—(ਇ.) ਵਹਿਲ
—ਚਿਰੋਂ ਬਹਿਲ ਹੋਣੀ—(ਮੁਹਾ.) ਬੁਰੀ ਘਟਨਾ ਛੇਤੀ ਵਾਪਰ ਜਾਣੀ
—ਚਿਰੋਂ ਬਹਿਲ ਕਰਨੀ—(ਮੁਹਾ.) ਕਿਸੇ ਮੰਦੀ ਘਟਨਾ ਦੇ ਵਾਪਰਨ ਨੂੰ ਨੇੜੇ ਲਿਆਉਣਾ
ਬਹਿਲਾ—(ਕ੍ਰਿ. ਵਿ.) ਵਹਿਲਾ
ਬਹਿੜ—(ਇ.) ਵਹਿੜ
ਬਹਿੜਕਾ—(ਪੁ.) ਵਹਿੜਾ
ਬਹਿੜਕੀ—(ਇ.) ਵਹਿੜੀ
ਬਹਿੜਾ—(ਪੁ.) ਵਹਿੜਾ
ਬਹੀ—(ਇ.) ਬੀਹ
ਬਹੀ-ਦਾਣਾ—(ਪੁ.) ਬੀਹ ਦਾਣਾ

ਬਹੁਸ਼ਣਾ—(ਕ੍ਰਿ. ਅਕ.) ਬਹਿਸਣਾ

ਬਹੁਛਰਨਾ—(ਕ੍ਰਿ. ਅਕ.) ਮੱਛਰਨਾ

ਬਹੁਟੜੀ—(ਇ.) ਵਹੁਟੜੀ

ਬਹੁਟੀ—(ਇ.) ਵਹੁਟੀ

ਬਹੂੰ—(ਕ੍ਰਿ.ਵਿ.) ਬਹੁ

ਬਹੈਕੜ, ਬ੍ਰੈਕੜ } (ਪੁ.) ਇਕ ਜੰਗਲੀ ਬੂਟਾ ਜਿਸ ਨੂੰ ਸੁਕਾ ਕੇ ਤੰਦੂਰ ਵਿੱਚ ਬਾਲਦੇ ਹਨ। ਇਸ ਦੇ ਚਿੱਟੇ ਚਿੱਟੇ ਫੁਲ ਦਵਾਈਆਂ ਵਿਚ ਵਰਤੇ ਜਾਂਦੇ ਹਨ

ਬਹੈੜਾ—(ਪੁ.) ਬਹੇੜਾ

ਬਹੋਲਾ—(ਪੁ.) ਬਸੋਲਾ

ਬਹੋਲੀ—(ਇ.) ਬਸੋਲੀ

ਬਕਹਿੰਦ—(ਵਿ.) ਅਮੋੜ

ਬਕਰੈਣ—(ਇ.) ਬਹੁਤ ਹੀ ਮੋਟਾ ਸੱਪ

ਬਕਰੋਟਾ—(ਪੁ.) ਬਕਰੀ ਦਾ ਬੱਚਾ

ਬਕਰੋਟੀ—(ਇ.) ਬਕਰੀ ਦੀ ਬੱਚੀ

ਬੱਕਾ ਬੂਈ—(ਇ.) ਹਊਆ

ਬਕਿੰਦ—(ਵਿ.) ਬੇਗ਼ੈਰਤ

ਬੱਖ—(ਇ.) ਵੱਖ

ਬਖ਼ਤ—(ਪੁ.) ਵਖ਼ਤ

ਬੱਖਰ—(ਪੁ.) ਵੱਖਰ

ਬੱਖਰਾ—(ਵਿ.) ਵੱਖਰਾ

ਬਖਿਆਂਧ—(ਪੁ.) ਬਖੇੜਾ (ਲਾ. ਕ੍ਰਿ. ਨਿਕਲਣਾ)

ਬੱਖੀ—(ਇ.) ਵੱਖੀ

ਬਖੋੜ ਪੈਣਾ—(ਮੁਹਾ.) ਨਾੜ ਤੇ ਨਾੜ ਚੜ੍ਹਨਾ

ਬਗ—(ਇ.) ਵੰਗ

ਬਗਣਾ—(ਕ੍ਰਿ. ਅਕ.) ਵਗਣਾ

ਬਗਨਾ—(ਵਿ.) ਵਗਦਾ

ਬਗਰੋਟਾ—(ਪੁ.) ਬੱਕਰੋਟਾ

ਬਗਰੋਟੀ—(ਇ.) ਬੱਕਰੋਟੀ

ਬੱਗੜ—(ਪੁ.) ਜੁਆਰ ਦਾ ਫਿੱਕਾ ਟਾਂਡਾ

ਬਗਾਣਾ—(ਕ੍ਰਿ. ਸਕ.) ਵਗਾਉਣਾ

ਬਗਾਣਾ—(ਵਿ.) ਬਗਾਨਾ

ਬਗਾਰ, ਬੰਗਾਰ } (ਇ.) ਵਗਾਰ

ਬਗਾੜ—(ਪੁ.) ਵਿਗਾੜ

ਬਗਾੜਨਾ—(ਕ੍ਰਿ. ਸਕ.) ਵਿਗਾੜਨਾ

ਬੰਗਿਆਰਾ—(ਪੁ.) ਵੰਗਾਂ ਵੇਚਣ ਵਾਲਾ

ਬੰਗਿਆਰਨ—(ਇ.) ਵੰਗਾਂ ਵੇਚਣ ਵਾਲੀ

ਬੱਚੀ ਬਾਚ—(ਪੁ.) ਬਾਲ ਬੱਚੇ

ਬਟੰਕ, ਬੰਟੰਗ } (ਪੁ.); ਬਟੰਕੀ, ਬਟੰਗੀ } (ਇ.) } ਇਕ ਫਲ ਦਾ ਨਾਉਂ ਜੋ ਪਹਾੜੀ ਇਲਾਕੇ ਵਿਚ ਬਹੁਤ ਹੁੰਦਾ ਹੈ

ਬਟਵਾਣੀ—(ਇ.) ਵਟਵਾਣੀ

ਬੱਡਾ—(ਵਿ.) ਵੱਡਾ

ਬਣੂਠੀ—(ਇ.) ਮਣਛਿੱਟੀ

ਬੱਤ੍ਰੀ, ਬੱਤਰੀ } (ਵਿ.) ਬੱਤੀ

ਬੱਤਰੀ ਸੁਲੱਖਣਾ—(ਵਿ.) ਚੰਗੇ ਭਾਗਾਂ ਵਾਲਾ

ਬੱਤ੍ਰੀਆਂ, ਬੱਤਰੀਆਂ } (ਵਿ.) ਬੱਤੀਆਂ

ਬਤਰੀਹ—(ਇ.) ਮਸੂੜਾ

ਬਦਨਾਂ—(ਵਿ.) ਬਦਨਾਮ, 'ਰੰਡੀਆਂ ਦੇ ਨਾਂ ਬਦਨਾਂ ਸੁਹਾਗਣਾਂ ਪੱਟੇ ਗਿਰਾਂ'

ਬਦਨਾਈਂ, ਬਦਨਾਵੀਂ } (ਇ.) ਬਦਨਾਮੀ

ਬਦਰਾਹਣਾ, ਬਦਰੂਹਣਾ } —(ਕ੍ਰਿ.) ਬਦਨਾਮ ਕਰਨਾ

ਬਦਲਾਟ—(ਇ.) ਬੱਦਲਵਾਈ

ਬਦਾਨ—(ਪੁ.) ਵਦਾਨ

ਬੰਦੂੜੀ—(ਇ.) ਬੋਦੀ (ਲਾ. ਕ੍ਰਿ. ਖੋਹਣੀ, ਪੱਟਣੀ)

ਬੱਧਰ—(ਪੁ.) ਵੱਧਰ

ਬੱਧਰੀ—(ਇ.) ਵੱਧਰੀ

ਬੰਧਾ—(ਪੁ.) ਰਹਿਨ ਰੱਖੀ ਚੀਜ਼

ਬੰਧਾ ਛੁਡਾਣਾ—(ਮੁਹਾ.) ਗਹਿਣਾ ਛੁਡਾਉਣਾ

ਬਧਾਰ—(ਪੁ.) ਬੁੱਧਵਾਰ

ਬਧਾਰੇਂ, ਬਧਾਰੈਂ } (ਕ੍ਰਿ. ਵਿ.) ਬੁੱਧਵਾਰ ਨੂੰ

ਬੰਧੇ ਪਾਣਾ—(ਮੁਹਾ.) ਗਹਿਣੇ ਪਾਉਣਾ

ਬੰਧੇ ਪੈਣਾ—(ਮੁਹਾ.) ਗਹਿਣੇ ਪੈਣਾ

ਬੰਧੇ ਰੱਖਣਾ—(ਮੁਹਾ.) ਗਹਿਣੇ ਰੱਖਣਾ

ਬੱਧੋਗਾਹੀ—(ਇ.) ਮਜਬੂਰੀ, ਧਿੰਗੋਜ਼ੋਰੀ

ਬਧੋਗਾਹੀ ਨਾ ਸੌਦਾ—(ਪੁ.) ਬਦੋਬਦੀ ਦਾ ਸੌਦਾ

ਬੰਨ੍ਹ } (ਇ.) ਬੰਨ੍ਹ ਮਾਰ ਕੇ ਰੋਕਿਆ ਪਾਣੀ
ਬੰਨ੍ਹੀ }

ਬੰਨ੍ਹਣੀ—(ਇ.) ਸਰੀਰ ਦੀ ਬਣਾਵਟ

ਬਨਵਾੜ—(ਇ.) ਕਪਾਹ ਦੀ ਫਸਲ

ਬੰਨ੍ਹਾਂ—(ਇ.) ਪੋਠੋਹਾਰ ਦੀ ਇੱਕ ਪਰਸਿੱਧ ਬਰਸਾਤੀ ਨਦੀ

—ਬਨ੍ਹਾਈਂ—(ਪੁ.) ਬੰਨ੍ਹਾਂ ਦੇ ਕੰਢੇ ਦਾ ਵਸਨੀਕ

ਬਨਾ ਪੱਟੀ ਛੋਡਣੀ } (ਮੁਹਾ.) ਬੁਨਿਆਦ ਪੁੱਟ ਛੱਡਣੀ
ਬਨਾ ਮਾਰੀ ਦੇਣੀ }

ਬੰਨ੍ਹੀ—(ਇ.) ਛੋਟਾ ਜਿਹਾ ਤਲਾ ਜੋ ਬਰਸਾਤੀ ਪਾਣੀ ਬੰਨ੍ਹ ਮਾਰੇ

ਬੰਨੀ—(ਇ.) ਲਾੜੀ

ਬੰਨੀ ਬੰਨਾ ਰਾਜੀ ਤੇ ਕੇ ਕਰੇਸੀ ਕਾਜੀ—(ਅਖੌ.) ਮੀਆਂ ਬੀਵੀ ਰਾਜ਼ੀ ਤੇ ਕੀ ਕਰੇਗਾ ਕਾਜ਼ੀ

ਬੰਨ੍ਹੀ ਰੁਨ੍ਹੀ ਕੇ—(ਕ੍ਰਿ. ਵਿ.) ਬੰਨ੍ਹ ਰੁੰਨ੍ਹ ਕੇ

ਬਨੌੜਾ—(ਵਿ.) ਬੰਨ੍ਹ, ਟੋਭਾ

ਬਬੀਹਾ—(ਪੁ.) ਬੱਚਿਆਂ ਦੀ ਸੀਟੀ ਜੋ ਸਾਹ ਅੰਦਰ ਖਿੱਚਦਿਆਂ ਤੇ ਬਾਹਰ ਕਢਦਿਆਂ ਦੋਹਾਂ ਹਾਲਤਾਂ ਵਿੱਚ ਬੋਲਦੀ ਹੈ

ਬਬੋਹਾ—(ਪੁ.) ਕਹਿਣਾ, ਮੱਕੜ

ਬੱਭੜ—(ਪੁ.) ਬੱਧਰ

ਬ੍ਰਹਮਪੁਰੀ—(ਇ.) ਬ੍ਰਹਮਭੋਜ

ਬਰਮ—(ਪੁ.) ਵਰਮ

ਬਰਲਾਣਾ—(ਕ੍ਰਿ. ਅਕ.) ਬਰੜਾਉਣਾ

ਬਰਾ—(ਪੁ.) ਭੁੰਨਿਆਂ ਹੋਇਆ ਲੇਲਾ

ਬਰਾਗ—(ਪੁ.) ਵਰਾਗ

ਬਰਾਗਿਆ ਜਾਣਾ—(ਮੁਹਾ.) ਵਿਰਾਗਿਆ ਜਾਣਾ

ਬਰਿਉਂ—(ਇ.) ਇਕ ਬੂਟੀ ਜਿਸ ਨੂੰ ਚਾਰੇ ਵਿਚ ਖਾ ਜਾਣ ਨਾਲ ਪਸ਼ੂ ਬੀਮਾਰ ਹੋ ਜਾਂਦੇ ਹਨ

ਬਰਿਹਾਲ—(ਇ.) ਵਰਿਹਾਲ

ਬਰ੍ਹਿਠ—(ਕ੍ਰਿ. ਵਿ.) ਵਰ੍ਹਿਠ

ਬਰੁਰੀ—(ਇ.) ਮਛਿੱਟੀ

ਬਰੂੰ—(ਪੁ.) ਬਰੂ

ਬਰੂਟੀ—(ਇ.) ਬਰੋਟਾ

ਬਰੂਰਨਾ—(ਕ੍ਰਿ. ਸਕ.) ਧੂੜਨਾ

ਬਰੂਲਾ—(ਵਿ.) ਬੁਰੀ ਹਾਲਤ ਵਾਲਾ

ਬਰੋਹਬੀ—(ਇ.) ਬੇਇਜ਼ਤੀ (ਲਾ. ਕ੍ਰਿ. ਹੋਣੀ, ਕਰਨੀ, ਕਰਾਣੀ)

ਬੱਲ—(ਕ੍ਰਿ. ਵਿ.) ਵਲ

ਬਲਖੀ } (ਇ.) ਲੜਾਕੀ (ਰੰਨ)
ਬਲਖੋ }

ਬਲੰਗਣਾ } (ਪੁ.) ਟੰਗਣਾ
ਬਲੰਘ }

ਬਲਵਾਜੀ—(ਇ.) ਖ਼ੜਬਾਜੀ

ਬਲੂਹਣਾ—(ਪੁ.) ਵਾਵਰੋਲਾ

ਬਲੂਰ—(ਪੁ.) ਬਲੂੰਗੜਾ

ਬੱਲੇ ਜਹੇ } (ਕ੍ਰਿ. ਵਿ.) ਹੌਲੀ ਜਹੀ
ਬੱਲੇ ਨਾਲ }

ਬੱਲੇ ਬੱਲੇ—(ਕ੍ਰਿ. ਵਿ.) ਹੌਲੀ ਹੌਲੀ, ਸਹਿਜੇ ਸਹਿਜੇ

ਬਲ੍ਹੇ ਨਾ ਬਲ੍ਹਾ ਨਹੀਂ ਤਾਂ ਮੱਥੇ ਫੁੱਲੀ ਤੇ ਹੋਸੀ—(ਅਖੌ.) ਪਿਤਾ ਪਰ ਪੁਤ, ਘੋੜੇ ਪਹਿ ਘੋੜਾ, ਬਹੁਤਾ ਨਹੀਂ ਪਰ ਥੋੜਾ ਥੋੜਾ

ਬਲੋਚਣ—(ਪੁ.) ਬਲੋਚਣ, ਬਲੋਚਣਾ

ਬਲ੍ਹੇਟਣਾ—(ਕ੍ਰਿ. ਸਕ.) ਵਲ੍ਹੇਟਣਾ

ਬਲੌਕਣੀ—(ਇ.) ਮਿੱਟੀ ਦੀ ਦਵਾਤ

ਬੱਵੁੱਟਾ—(ਪੁ.) ਬਵੱਟਾ

ਬਵਾਹਣਾ—(ਕ੍ਰਿ. ਸਕ.) ਪੁਆਉਣਾ, ਬੁਹਾਣਾ

ਬੜਨਾ—(ਕ੍ਰਿ. ਅਕ.) ਵੜਨਾ

ਬੜੂੰਆਂ—(ਪੁ.) ਬੁੜਾ, ਫਰੂੰਹਾਂ

ਬਾਇਰਾ—(ਪੁ.) ਬਾਜਰਾ

ਬਾਸ਼ਾ—(ਪੁ.) ਤਿਤਲੀ

ਬਾਂਹ ਪੌੜਨੀ—(ਕ੍ਰਿ. ਸਕ.) ਵੀਣੀ ਫੜਨੀ

ਬਾਹਣਾ—(ਕ੍ਰਿ. ਸਕ.) ਪਾਉਣਾ

ਬਾਹਰਲਾ—(ਪੁ.) ਸੂਰ (ਕੇਵਲ ਮੁਸਲਮਾਨ ਕਹਿੰਦੇ ਹਨ)

ਬਾਹਰਾ—(ਵਿ.) ਬਾਹਰਲਾ

ਬਾਹਵਲੀ—(ਵਿ.) ਬਾਹਰਲਾ

ਬਾਘੜ ਬਿੱਲ—(ਇ.) ਗਿੱਧ

ਬਾਘੜ ਬਿੱਲਾ—(ਪੁ.) ਮੋਟਾ ਬਿੱਲਾ

ਬਾਜਰੀ ਕੁੱਦਣੀ—(ਮੁਹਾ.) ਮੱਖ ਲੜਨੀ

ਬਾਜਰੇ ਨੀ ਰੋਟੀ ਸਾਗੇ ਨਾ ਪਿੰਨਾ
ਮਾ ਮਿੰਘੀ ਦੇਈ ਰਹੀ, ਮੈਂ ਨਾ ਘਿੰਨਾ
ਹਾਏ ਓਏ ਓਸ ਵੇਲਿਆ
ਹਾਏ ਮਾੜੇ ਵਤਨੈ ਨੀਏਂ ਬੂਟੀਏ
} (ਅਖੌ.) ਕਿਸੇ ਚੀਜ਼ ਦੀ ਯਾਦ ਜਾਂ ਪਛਤਾਵੇ ਵਜੋਂ ਕਹਿੰਦੇ ਹਨ

ਬਾਜਾ—(ਪੁ.) ਬਾਜੀ (ਲਾ. ਕ੍ਰਿ. ਹੋਣਾ, ਚੜਨਾ)

ਬਾਜੇ ਨੀ ਮੁਕਾਣ ਆਵਣਾ—(ਮੁਹਾ.) ਕਬੱਡੀ ਦੀ ਖੇਡ ਵਿੱਚ ਇੱਕ ਬਾਜੀ ਜਿੱਤ ਕੇ ਜੇਤੂ ਧੜੇ ਦੇ ਆਦਮੀ ਦਾ ਹਾਰਿਆਂ ਹੋਇਆਂ ਵਲ ਕੌਡੀ ਦੇਣ ਜਾਣਾ

ਬਾਜੂੰ—(ਪੁ.) ਬਾਜੂ

ਬਾਣਾ—(ਕ੍ਰਿ. ਸਕ.) ਆਖਣਾ

ਬਾਦਰ—(ਪੁ.) ਹੈਸੀਅਤ, ਤੌਫ਼ੀਕ, ਪਾਇਆ

ਬਾਂਦਾ—(ਵਿ.) ਵਾਂਦਾ

ਬਾਫ਼ਕ—(ਵਿ.) ਵਾਕਫ਼

ਬਾਫ਼ਕੀ—(ਇ.) ਵਾਕਫ਼ੀ

ਬਾਲੇ ਨਾ ਪੱਜ ਮਾਊ ਨਾ ਰੱਜ—(ਅਖੌ.) ਬਾਲ ਦਾ ਪੱਜ ਤੇ ਮਾਂ ਦਾ ਰੱਜ

ਬਿਸਣਾ—(ਕ੍ਰਿ. ਅਕ.) ਵਿਸਾਹ ਕਰਨਾ

ਬਿਸਲਾ—(ਵਿ.) ਵਿਸਲਾ, ਵਿਹੁਲਾ

ਬਿਚਕਲ—(ਇ.) ਜੋਕ, ਜਲਮ

ਬਿੱਚੂ—(ਪੁ.) ਬਿੱਛੂ

ਬਿੱਜਸ—(ਵਿ.) ਬਿੱਜ

ਬਿਜਨ—(ਅਵ.) ਬਿਨਾ

ਬਿਜੂੰ—(ਪੁ.) ਬਿੱਜੂ

ਬਿੱਟੀ—(ਇ.) ਪੁਰਾਣੇ ਜ਼ਮਾਨੇ ਦੀ ਸੋਨੇ ਦੀ ਮੋਹਰ

ਬਿਠ—(ਇ.) ਵਿੱਠ

ਬਿੰਡੜਾ—(ਪੁ.) ਬਿੰਡਾ

—ਬਿੰਡੜੇ ਬਹਿਣਾ—(ਮੁਹਾ.) ਖਾਰੇ ਚੜ੍ਹਨਾ

ਬਿੰਡਾ—(ਪੁ.) ਬਿੰਡੜਾ

—ਬਿੰਡੇ ਬਹਿਣਾ—(ਮੁਹਾ.) ਬਿੰਡੜੇ ਚੜ੍ਹਨਾ

ਬਿੰਡੀ—(ਇ.) ਪੀਂਘ ਦੀ ਫੱਟੀ

ਬਿੱਤ—(ਪੁ.) ਵਿਤ

ਬਿੱਤੋਂ ਬਾਹਰਾ—(ਕ੍ਰਿ. ਵਿ.) ਵਿੱਤੋਂ ਬਾਹਰਾ

ਬਿਬਤਾ—(ਇ.) ਬਿੱਪਤਾ

ਬਿੱਲ ਨਾਖ—(ਇ.) ਮੋਟੀ ਤੇ ਖੱਟੀ ਨਾਖ਼

ਬਿੱਲਾ ਖ਼ਾਰਜੀ—(ਵਿ.) ਬਿੱਲਾ

ਬੀਆ—(ਪੁ.) ਘਰ, ਘੁਰਾ

ਬੀਸ਼ੀ<br>ਬੀਸ਼ੋ } (ਇ.) ਬਿੱਲੀ

ਬੀਰੀ—(ਇ.) ਭੋਗੀ

ਬੀਚੀ ਮਿਲਣੀ<br>ਬੀਚੀ ਮਿਲ ਜਾਣੀ } (ਮੁਹਾ.) ਦੰਦਲ ਪ ਜਾਣੀ

ਬੀਚੀ ਬਟਣੀ—(ਮੁਹਾ.) ਚੁਪ ਸਾਧਣਾ

ਬੀਜਾ—(ਪੁ.) ਲੌਂਗ ਕੋਲੀ ਕੋਕੇ ਆਦਿ ਦੀ ਚਾਂਦੀ ਦੀ ਰਿਪਟ ਜਹੀ ਜੋ ਨੱਕ ਦੇ ਅੰਦਰੋਂ ਹੋ ਕੇ ਲੌਂਗ ਦੇ ਛੇਕ ਵਿਚ ਪੈ ਜਾਂਦੀ ਹੈ

ਬੁਆਣਾ<br>ਬੁਆਹਣਾ<br>ਬੁਹਾਣਾ } (ਕ੍ਰਿ. ਸਕ.) ਪੁਆਉਣਾ

ਬੁਸ—(ਪੁ.) ਬੁੱਟ

ਬੁੱਸ ਭੰਨਣਾ—(ਮੁਹਾ.) ਬੁੱਟ ਦੂਰ ਕਰਨਾ

ਬੁੱਸਾ—(ਵਿ.) ਬੁੱਟਾ

ਬੁਹਾਰ—(ਪੁ.) ਵਿਹਾਰ, ਬਿਹਾਰ

ਬੁਹਾਰੀ—(ਵਿ. ਪੁ.) ਵਿਹਾਰੀ, ਬਿਹਾਰੀ

ਬੁਹਾਰੇ ਨੀ ਗਲ—(ਇ.) ਵਿਹਾਰ ਦੀ ਗੱਲ

ਬੁਖ਼ਾਰ—(ਪੁ.) ਲੋਹੜੀ ਤੋਂ ਪਹਿਲਾਂ ਮੰਗੀਆਂ ਗੋਹੇ ਲੱਕੜਾਂ ਆਦਿ ਨੂੰ ਹਰ ਸ਼ਨੀਚਰਵਾਰ ਦੀ ਰਾਤ ਨੂੰ ਬਾਲਣ ਦੀ ਇੱਕ ਰਸਮ

ਬੁਖ਼ਾਰ ਮੰਗਣਾ—(ਮੁਹਾ.) ਲੋਹੜੀ ਤੋਂ ਪਹਿਲਾਂ ਹਰ ਸ਼ਨੀਚਰ-ਵਾਰ ਦੀ ਰਾਤ ਨੂੰ ਅੱਗ ਬਾਲਣ ਲਈ ਲਕੜਾਂ ਆਦਿ ਮੰਗਣਾ

ਬੁਖ਼ਾਰ ਵਿਆਹਣਾ—(ਮੁਹਾ.) ਬੁਖਾਰ ਦੀ ਬਲਦੀ ਅੱਗ ਵਿੱਚੋਂ ਇੱਕ ਅੱਧ ਲੱਕੜ ਲਿਜਾ ਕੇ ਦੂਜੀ ਢੇਰੀ ਵਿੱਚ ਪਾਉਣਾ

ਬੁਗਦਰੂ—(ਪੁ.) ਬੁਗਦਰ

ਬੁੱਚੜੀ—(ਇ.) ਬੋਦੀ

ਬੁਝੱਕਾ (ਪੁ.)<br>ਬੁਝਾਤ (ਇ.) } ਬੁਝਾਰਤ

ਬੁੱਟ ਹੋਣਾ—(ਮੁਹਾ.) ਬੰਦ ਹੋਣਾ (ਨੱਕ ਦਾ)

ਬੁੰਡਰੀ<br>ਬੁੰਡੜੀ } (ਇ.) ਢੁਈ, ਬੁੰਡ, ਚਿੱਤੜ

ਬੁੱਢ-ਮਰਨਾ<br>ਬੁੱਢਾ ਮਰਨਾ } (ਪੁ.) ਵੱਡਾ ਕਰਨ ਦੀ ਰਸਮ

ਬੁੱਢਾ ਮਰਨਾ ਕਰਨਾ<br>ਬੁੱਢਾ ਮਰਨਾ ਕਰਨਾ } (ਮੁਹਾ.) ਵੱਡਾ ਕਰਨਾ

ਬੁੱਢਾ ਜਰੀਠ—(ਪੁ.) ਬਹੁਤ ਬੁੱਢਾ

ਬੁੱਢੀ ਨਾ ਰੋਹ ਖੰਧੋਲੇ ਤੇ—(ਅਖੌ.) ਮਾੜਾ ਆਦਮੀ ਗੁੱਸਾ ਵੀ ਕਰੇ ਤਾਂ ਆਪਣੇ ਆਪ ਨੂੰ ਹੀ ਗਾਲ੍ਹਾਂ ਦੇਵੇਗਾ

ਬੁਧਕੀ—(ਇ.) ਬੁੱਘਤੀ

ਬੁਧਾਰ—(ਪੁ.) ਬੁੱਧਵਾਰ

ਬੁਧਾਰੀਂ<br>ਬੁਧਾਰੇਂ } (ਕ੍ਰਿ. ਵਿ.) ਬੁਧਵਾਰ

ਬੰਨ੍ਹ—(ਕ੍ਰਿ. ਵਿ.) ਹੇਠਾਂ, ਤੱਲੇ

ਬੁੰਨੁਲਾ—(ਵਿ.) ਹੇਠਲਾ

ਬੁੰਨ੍ਹਾ (ਵਿ.) } ਬੁੰਨੁਲਾ
(ਅਵ.) } ਬੁੰਨ੍ਹ

ਬੁੰਨ੍ਹੇਰਾ—(ਵਿ.) ਬੁਨੁਲਾ

ਬੁਨ੍ਹੇਲਣ—(ਇ.) ਰਾਵਲਪਿੰਡੀ ਤੋਂ ਪੂਰਬ ਵਲ ਦੇ ਇਲਾਕੇ ਦੀ ਵਸਨੀਕ

ਬੁਨੇਲਾ—(ਪੁ.) ਰਾਵਲਪਿੰਡੀ ਤੋਂ ਪੂਰਬ ਵੱਲ ਦੇ ਇਲਾਕੇ ਦਾ ਵਸਨੀਕ

ਬੁਨ੍ਹੇੜ }
ਬੁਨ੍ਹੋੜ } (ਇ.) ਰਾਵਲਪਿੰਡੀ ਤੋਂ ਪੂਰਬ ਵਲ ਦਾ ਇਲਾਕਾ

ਬੁੱਬੋ—(ਇ.) ਫੁੱਫੀ, ਭੂਆ

ਬੁੰਬੀ—(ਇ.) ਛਿੱਕੂ

ਬੁੱਭੜ—(ਪੁ.) ਬੁੜਬੜੀ

ਬੁਰਖ਼ਾ—(ਪੁ.) ਬੁਰਕਾ

ਬੁਲਬਲ ਗਈ ਚਟੋਕਾ ਲਾ, ਖੁਰਸੂ ਬੈਠ ਚੂਰੀਆਂ ਖਾ—(ਅਖੌ.) ਜਦੋਂ ਕੋਈ ਸ਼ਿਕਾਰ ਕਿਸੇ ਦੇ ਹੱਥੋਂ ਨਿਕਲ ਜਾਏ ਤਾਂ ਕਹਿੰਦੇ ਹਨ

ਬੁਲ੍ਹ—(ਵਿ. ਪੁ.) ਬਿਲੂ

ਬੁਲ੍ਹ—(ਪੁ.) ਬਾਜਰੇ ਦੀ ਤੋਹ

ਬੁੜ੍ਹ—(ਇ.) ਵਾਹੀ ਹੋਈ ਜ਼ਮੀਨ

ਬੁੜ੍ਹਨਾ—(ਕ੍ਰਿ. ਅਕ.) ਵੁੜ੍ਹਨਾ, ਵਾਹਿਆ ਜਾਣਾ

ਬੁੜਮਾਂ—(ਪੁ.) ਬੁੜ੍ਹਾ, ਬੜ੍ਹੂਆਂ

ਬੂਹਣੀ—(ਇ.) ਬੋਹਣੀ

ਬੂਹੇ ਅੱਗੇ ਕਿੱਕਰੀ, ਰਹੀ ਸਵਾਰੀ ਸਿਕਰੀ—(ਅਖੌ.) ਨ੍ਹਾਤੀ ਧੋਤੀ ਰਹਿ ਗਈ, ਮੂੰਹ ਤੇ ਮੱਖੀ ਬਹਿ ਗਈ

ਬੇ—(ਇ.) ਬੇਬੇ

ਬੇਓੜਕਾ—(ਵਿ.) ਬੇਓੜਕ

ਬੇਓੜਕਾਂ ਨਾ—(ਵਿ.) ਬੇਓੜਕ

ਬੇਓੜਾ—(ਵਿ.) ਬੇਓੜਕਾ

ਬੇ ਅਬਰੋਇਆ—(ਵਿ.) ਬੇਆਬਰੂ

ਬੇ ਅਬਰੋਈ—(ਇ.) ਬੇਇਜ਼ਤੀ

ਬੇਕਹਿੰਦ—(ਵਿ.) ਅਮੋੜ, ਕਹੇ ਵਿਚ ਨਾ ਹੋਣ ਵਾਲਾ

ਬੇਕਹਿੰਦ ਪੁਣਾ—(ਪੁ.) ਅਮੋੜਪੁਣਾ

ਬੇ ਕਿਆਸਾ—(ਵਿ.) ਜੋ ਨਿਆਂ ਨਾ ਕਰੇ, ਜੋ ਕੀਤੀ ਨਾ ਜਾਣੇ

ਬੇ ਕਿਆਸੀ—(ਇ.) ਅਨਿਆਂ, ਕ੍ਰਿਤਘਣਤਾ

ਬੇਕੁਰਬਾ—(ਵਿ.) ਬੇਕਦਰਾ

ਬੇਕੁਰਬੀ—(ਇ.) ਬੇਕਦਰੀ

ਬੇਖਪੱਟਣੀ—(ਮੁਹਾ.) ਜੜ੍ਹ ਪੁਟਣੀ

ਬੇਖ ਮਾਰਨੀ—(ਮੁਹਾ.) ਜੜ੍ਹ ਮਾਰਨੀ

ਬੇਗ ਆਉਣਾ (ਅੱਛਣਾ)—(ਮੁਹਾ.) ਵੇਗ ਆਉਣਾ

ਬੇਗਮਰਾਹ—(ਵਿ.) ਲਾਪਰਵਾਹ

ਬੇਗਮਰਾਹੀ—(ਇ.) ਲਾਪਰਵਾਹੀ

ਬੇਗਿਣਾ—(ਵਿ.) ਬੇਸਮਝ, ਅਕ੍ਰਿਤਘਣ
— (ਵਿ.) ਬੇ ਬਰਕਤਾ

ਬੇਮੁਮਨੀ—(ਇ.) ਬੇ ਬਰਕਤੀ

ਬੇਜੌਂਕ }
ਬੇਜੌਂਕਾ } (ਵਿ.) ਬੇਜ਼ੋਕ

ਬੇਜੌਂਕੀ—(ਇ.) ਬੇਜ਼ੋਕੀ

ਬੇਡਰਨਾ—(ਕ੍ਰਿ. ਅਕ.) ਬਡੇਡਰਨਾ

ਬੇਥੋਕਾ—(ਵਿ.) ਬੇਇਤਬਾਰਾ

ਬੇਵੇ—(ਇ.) ਬੇਬੇ

ਬੇੜਾ ਸੱਖਰ ਜਾਣਾ—(ਮੁਹਾ.) ਬੇੜਾ ਡੁੱਬ ਜਾਣਾ

ਬੇੜਾ ਟਾਂਗ ਲੱਗਣਾ—(ਮੁਹਾ.) ਬੇੜਾ ਬੰਨੇ ਲੱਗਣਾ

ਬੇੜੀ ਬਹੀ ਜਾਣਾ—(ਮੁਹਾ.) ੇੜਾ ਬਹਿ ਜਾਣਾ

ਬੇੜੀ ਬੁੱਡਾ—(ਵਿ.) ਬੇੜੀ-ਡੁੱਬਾ

ਬੈਂਸਰੀ—(ਇ.) ਬੰਸਰੀ

ਬੈਸਣਾ—(ਕ੍ਰਿ. ਅਕ.) ਬਹਿਣਾ

ਬੈਂਡਰਨਾ—(ਕ੍ਰਿ. ਅਕ.) ਬਡੇਡਰਨਾ

ਬੈਰ—(ਪੁ.) ਬੇਰ

ਬੋ—(ਇ.) ਭੈਣ

ਬੋਹਣੀ ਰੰਨ ਬਹਾਨੇ ਨੀ—(ਅਖੌ.) ਬੋਹਣੀ ਰੰਨ ਬਹਾਣੇ ਦੀ

ਬੋਦੀ—(ਇ.) ਪਰਾਂਦੀ

ਬੋਂਬੀ—(ਇ.) ਬੂੰਬੀ

ਬੋਲੀ ਕੈ ਆਖਣਾ—(ਮੁਹਾ.) ਖੁਲ੍ਹ ਕੇ ਆਖਣਾ

ਬੋਵੇ—(ਇ.) ਬੋ, ਭੈਣ

ਬੋੜਨਾ (ਲਹਿੰ.)—(ਕ੍ਰਿ. ਸਕ.) ਡੋਬਣਾ

## ਭ

ਭੱਸਠ—(ਇ.) ਭੱਸ

—ਭੱਸਠ ਬਾਹਣੀ—(ਮੁਹਾ.) ਘਟੀਆ ਕੰਮ ਕਰਨਾ

ਭਖਨੀ ਤੇ ਤੇਲ ਬਾਹਣਾ—(ਮੁਹਾ.) ਭਖਦੀ ਤੇ ਤੇਲ ਪਾਉਣਾ

ਭੱਖਾ—(ਪੁ.) ਬੁਖ਼ਾਰ

ਭਖ਼ਾਂ ਭਖ਼ਾਂ ਕਰਨਾ—(ਮੁਹਾ.) ਭੱਖ ਭੱਖ ਕਰਨਾ

ਭੱਗਲ—(ਪੁ.) ਪੜਦਾ; ਦਿਖਾਵੇ ਮਾਤਰ ਬਣੀ ਹੋਈ ਇੱਜ਼ਤ; ਉਹਲਾ; ਭੂਰਾ, ਉੱਨ ਦਾ ਉੱਤੇ ਲੈਣ ਵਾਲਾ ਕਪੜਾ

ਭੱਗਲ ਬਣਾਣਾ—(ਮੁਹਾ.) ਇੱਜ਼ਤ ਬਣਾਉਣਾ

ਭੱਗਲ ਬਣਿਆ ਹੋਇਆ ਹੋਣਾ—(ਮੁਹਾ.) ਇੱਜ਼ਤ ਬਣੀ ਹੋਈ ਹੋਣੀ

ਭੱਗਲ ਲਹਿਣਾ—(ਮੁਹਾ.) ਬੇਇੱਜ਼ਤੀ ਹੋਣੀ

ਭੱਗਲ ਲਾਹਣਾ—(ਮੁਹਾ.) ਬੇਇੱਜ਼ਤੀ ਕਰਨੀ

ਭੱਗੂਰ—(ਪੁ. ਬ. ਵ.) ਗਿੱਲੇ ਮੋਠ

ਭੱਚਰ—(ਵਿ. ਪੁ.) ਭੁੱਚਰ

ਭੱਚਰ ਮੇਲ—(ਪੁ.) ਭੁੱਚਰ ਮੇਲ

ਭੱਛਣਾ—(ਕ੍ਰਿ. ਅਕ.) ਬਰੜਾਉਣਾ

ਭਛਾਣਾ—(ਕਿ. ਸਕ.) ਭੜਕਾਉਣਾ, ਭਜਾਉਣਾ

ਭਛੁੰਨਾ—(ਵਿ.) ਨਗੁਣਾ

ਭੰਜ—(ਪੁ.) ਰਵਾਜ

ਭੰਜਾਲ—(ਪੁ.) ਹਿੱਸੇਦਾਰ

ਭੰਜਾਲੀ—(ਇ.) ਹਿੱਸੇਦਾਰੀ

ਭਟਾਣਾ—(ਕ੍ਰਿ.ਸਕ.) ਭਿਟਾਉਣਾ

ਭਠੂਰਾ—(ਪੁ.) ਪੀਠੀ ਵਾਲੀ ਪੂਰੀ

ਭੰਡਾ ਭੰਡਾਰੀਆ—(ਪੁ.) ਬੱਚਿਆਂ ਦੀ ਇੱਕ ਖੇਡ

ਭੰਡੀ—(ਇ.) ਅੜੀ, ਜ਼ਿੱਦ

ਭੰਡੀ ਖ਼ੋਰ
ਭੰਡੀ ਖ਼ੋਰਾ } (ਵਿ.) ਜ਼ਿੱਦਲ

ਭਣਈ—(ਇ.) ਭਣੇਵੀਂ

ਭਣਿਉਂ ਜਵਾਈ—(ਪੁ.) ਭਣੇਵੀਓ ਜਵਾਈ

ਭਣਿਉਂ ਨੂੰਹ—(ਇ.) ਭਣੇਉਂ ਨੂੰਹ

ਭਣੀਆ—(ਪੁ.) ਭਣਵਈਆ

ਭਣੇਆ—(ਪੁ.) ਭਣੇਵਾਂ

ਭਤਰਿਓ ਜਵਾਈ—(ਪੁ.) ਭਤਰੀਉ ਜਵਾਈ

ਭਤਰਿਓ ਨੂੰਹ—(ਇ.) ਭਤਰੀਉ ਨੂੰਹ

ਭੱਦਰਾ
ਭੱਦਰੋਂ } (ਪੁ.) ਭਾਦਰੋਂ

ਭੰਨ ਹੋਣੀ—(ਮੁਹਾ.) ਮਾਰ ਕੁਟ ਪੈਣੀ

ਭੰਨ ਲੈਣਾ—(ਮੁਹਾ.) ਰਜ਼ਾਮੰਦ ਕਰ ਲੈਣਾ

ਭਨੀਯਾ—(ਪੁ.) ਭਣੀਆ

ਭੰਨੇ ਘੜੇ ਕਪਾਹ ਬਾਹਣੀ—(ਮੁਹਾ.) ਨਿਸਫਲ ਜਤਨ ਕਰਨਾ

ਭਨੋੜਾ—(ਪੁ.) ਟੋਭਾ

ਭੰਬ (ਪਸ਼ੌਰ)
ਭੰਮ } (ਪੁ.) ਭੁਞੱਲ, ਭੂੰਕੰਪ, ਭੁਚਾਲ

ਭੰਵਕੜ—(ਪੁ.) ਭਮੱਕੜ

ਭੰਬੇ—(ਪੁ. ਬ. ਵ.) ਨਾਸ਼ਪਾਤੀ ਵਰਗਾ ਇਕ ਖੱਟਾ ਮਿੱਠਾ ਫ਼ਲ

ਭਯਾਲ—(ਪੁ.) ਭਿਆਲ

ਭਯਾਲੀ—(ਇ.) ਭਿਆਲੀ

ਭਰਥਾ
ਭਰਥੂ } (ਪੁ.) ਭੜਥਾ

ਭਰਨ ਫਿਸਣ—(ਪੁ.) ਇਕ ਪਰਕਾਰ ਦਾ ਫੋੜਾ

ਭਰਨੀ—(ਇ.) ਅੱਖਾਂ ਵਿਚ ਪਾਉਣ ਵਾਲੀ ਦਵਾਈ ਦੀ ਚੂੰਢੀ

ਭਰਮੱਟਾ—(ਪੁ.) ਭਰਵੱਟਾ

ਭਰਮਰਦਾਨ—(ਵਿ.) ਸਹਿਨਸ਼ੀਲ

ਭਰਾਪੁਰੀ—(ਇ.) ਭਰਾਵਾਂ ਵਾਲੀ ਸਾਂਝ, ਭਰਾਵਾਂ ਵਾਲੇ ਸਬੰਧ, ਭਰਾਪੁਣਾ, ਭਰਾਗਤੀ

ਭਰਾਵੱਲੀ—(ਇ.) ਭਰਾਪੁਰੀ

ਭਰੀਜਣਾ—(ਕ੍ਰਿ. ਅਕ.) ਭਰੁਚਣਾ

ਭਰੀਣਾ—(ਕ੍ਰਿ. ਅਕ.) ਭਰਿਆ ਜਾਣਾ

ਭਲ ਖੱਟਣੀ—(ਮੁਹਾ.) ਭਲਾ ਖੱਟਣਾ

ਭਲ ਭਲਾਣਾ—(ਮੁਹਾ.) ਝੂਠੀ ਮੂਠੀ ਕਹਿਣਾ, ਉੱਤੋਂ ਵਾਰੀ ਕਹਿਣਾ

—ਭਲ ਭਲਾਇਆ ਤੇ ਟੱਬਰ ਲੈ ਕੇ ਬੂਹੇ ਆਇਆ—(ਅਖੌ.) ਜਦੋਂ ਕੋਈ ਉਪਰਲੇ ਦਿਲੋਂ ਕੀਤੀ ਹੋਈ ਪੇਸ਼ਕਸ਼ ਨੂੰ ਸਵੀਕਾਰ ਕਰ ਲਏ ਤਾਂ ਕਹਿੰਦੇ ਹਨ

ਭਲਤ—(ਇ.) ਭੁਲੇਖਾ, ਭੁਲ (ਲਾ. ਕ੍ਰਿ. ਲੱਗਣੀ)

ਭਲਮਣਸਈ
ਭਲਮਣਸਾਈ } (ਇ.) ਭਲੇਮਾਣਸੀ

ਭਲਵਾਂ—(ਪੁ.) ਭੁਲੇਖਾ

ਭਲਿਆਈ ਖੱਟਣੀ—(ਮੁਹਾ.) ਸੋਭਾ ਲੈਣੀ, ਨਾਮਣਾ ਲੈਣਾ, ਵਾਹ ਵਾਹ ਲੈਣੀ

ਭਲੀਉ ਭਲੀ - (ਕ੍ਰਿ. ਵਿ.) ਲਗਦੇ ਹੱਥ, ਸਬੱਬ ਨਾਲ

ਭਲੀਉਂ ਭਲੀ ਪਈ ਹੋਣੀ—(ਮੁਹਾ.) ਇੱਕ ਤੋਂ ਇੱਕ ਚੰਗਾ ਹੋਣਾ

ਭਲੇ ਕੰਮੇ ਨਾ ਕਹਿ ਪੁੱਛਣ—(ਅਖੌ.) ਭਲੇ ਕੰਮ ਦਾ ਕੀ ਪੁੱਛਣਾ

ਭਵਾਂਟੜੀਆਂ ਦੇਣੀਆਂ—(ਮੁਹਾ.) ਭਵਾਟੀਆਂ ਦੇਣੀਆਂ

ਭਵਾਣੀ—(ਇ.) ਭੁਆਂਟਣੀ

ਭੜਕਾਰ
ਭੜਕਾਰਾ } (ਪੁ.) ਭੜੱਕਾ

'ਅੱਗ ਲੱਗੀ ਨੂੰ ਮਾਰ ਨਾ ਫੂਕਾਂ, ਮਤ ਦੇਵੇ ਭੜਕਾਰੇ' (ਸੈਫੁਲ)

'ਆਤਸ਼ ਭੜਕ ਲੱਗੀ ਸ਼ਾਹਪਾਲੇ, ਜਿਉਂ ਭੜਕਾਰ ਝੱਲਾਂ ਦੇ' (ਸੈਫੁਲ)

ਭੜਕੀ—(ਇ.) ਡਾਢੀ ਪਿਆਸ
ਭੜਘੇਲਾ—(ਪੁ.) ਭਾਰੇ ਸਰੀਰ ਵਾਲਾ, ਭੜੋਲਾ
ਭੜਥੂ—(ਪੁ.) ਭੜਥਾ
ਭੜਿਆਕ—(ਪੁ.) ਬਹੁਤ ਪਤਲੀ ਦਾਲ
ਭੜਿਆਂਡਾ—(ਪੁ.) ਦੋਰ
ਭੜਿਆਨੀਆਂ—(ਇ. ਬ. ਵ.) ਟੱਡੀਆਂ ਅੱਖੀਆਂ
ਭੜਿਆਨੀਏਂ ਤੱਕਣਾ—(ਮੁਹਾ.) ਆਨੇਂ ਕੱਢਣਾ
ਭੜਿਹੱਟ—(ਇ.) ਪੜਿਹੱਟ
ਭਾ—(ਪੁ.) ਸਬੰਧ ਜਾਂ ਵਾਸਤਾ (ਲਾ. ਕ੍ਰਿ. ਹੋਣਾ)
—ਭਾਏ ਕੀ ਭਾ ਹੋਨੈ—(ਅਖੌ.) ਪਿਆਰ ਨੂੰ ਪਿਆਰ ਹੁੰਦਾ ਹੈ
ਭਾ ਭੁੱਤਾ—(ਪੁ.) ਨਿਰਖ
ਭਾਈਆ—(ਪੁ.) ਜੀਜਾ
ਭਾਈਆਣਾ—(ਪੁ.) ਭਾਈਆਂ ਦਾ ਖ਼ਾਨਦਾਨ ਜਾਂ ਉਸ ਦਾ ਇੱਕ ਬੰਦਾ
ਭਾਈਆਣੇ—(ਪੁ. ਬ. ਵ.) ਭਾਈਆਂ ਦਾ ਖ਼ਾਨਦਾਨ
ਭਾਏ ਨੇ ਭਾ ਦੇਣਾ—(ਕ੍ਰਿ. ਵਿ.) ਭਾ ਦੇ ਭਾ ਚੀਜ਼ ਦੇਣੀ
ਭਾਖ਼, ਭਾਖ ਦਾਖ—(ਇ.) ਜਾਣ ਪਛਾਣ
ਭਾਂਗੜਾ—(ਪੁ.) ਭੰਗੜਾ
ਭਾਜੀ ਜਾਂਵੀ—(ਇ.) ਭਾਜੀਦਾਰੀ
ਭਾਜੀਉਂ ਜਾਵੀਉਂ ਜਾਣਾ—(ਮੁਹਾ.) ਸ਼ਰੀਕਾਂ ਭਰਾਵਾਂ ਦੀ ਸਾਂਝ ਟੁੱਟਣੀ
ਭਾਂਡਾ ਤੱਕੀ ਕੇ ਖੈਰ ਬਾਹਣਾ—(ਮੁਹਾ.) ਭਾਂਡਾ ਵੇਖ ਕੇ ਖ਼ੈਰ ਪਾਉਣਾ
ਭਾਦਰਿਉਂ, ਭਾਦਰਿਹੋਂ—(ਪੁ.) ਭਾਦਰੋਂ
ਭਾਨੀ—(ਇ.) ਭਾਂਜੀ (ਲਾ. ਕ੍ਰਿ. ਮਾਰਨੀ, ਪਾਣੀ)
ਭਾਪਾ—(ਪੁ.) ੧. ਵੱਡਾ ਭਾਈ, ਭਰਾ ੨. ਪਿਤ੍ਰ, ਪਿਤਾ
ਭਾਰ ਪਏ ਮਲਿਆਰੀ ਜਾਂ ਚੁੰਗਾਂ ਆਈਆਂ ਖਾਰੀ—(ਅਖੌ.) ਜਦੋਂ ਗ੍ਰਾਹਕ ਵਧੇਰੇ ਹੋ ਜਾਣ ਤਾਂ ਮਾਲ ਵਾਲਾ ਭਾਰਾਂ ਤੇ ਪੈ ਜਾਂਦਾ ਹੈ
ਭਾਰਾ ਹੋਈ ਗੱਛਣਾ—(ਮੁਹਾ.) ਭਾਰਾਂ ਤੇ ਪੈਣਾ
ਭਾਰਾ ਗੌਰਾ—(ਵਿ.) ਗਹਿਰ ਗੰਭੀਰ, ਸਹਿਨਸ਼ੀਲ ਤੇ ਸਾਊ (ਇ.) ਭਾਰੀ ਗੌਰੀ
ਭਾਰਾਂ ਤੋਲਾਂ ਨਾਲ—(ਮੁਹਾ.) ਭਾਰਾਂ ਨਾਲ
ਭਾਵ੍ਹੀ—(ਇ.) ਭਾਬੀ
ਭਾੜੀਆ—(ਪੁ.) ਭਾੜੇ ਦਾ ਕੰਮ ਕਰਨ ਵਾਲਾ, ਭਾੜੇ ਦਾ ਟੱਟੂ ਢੋਣ ਵਾਲਾ

ਭਾੜਨ—(ਇ.) ਭਾੜੀਏ ਦੀ ਤੀਵੀਂ
ਭਿਆਣੀ—(ਇ.) ਭਾਈਆਣੀ
ਭਿੱਕ—(ਇ.) ਸੂਸੀ, ਗਿੱਲੀ ਮਿੱਟੀ ਨੂੰ ਵੱਟ ਕੇ ਬਣਾਈ ਬੇਡੌਲ ਕੱਚੀ ਇੱਟ
ਭਿੱਡ—(ਇ.) ਭੇਡ
ਭਿੰਨਾ—(ਵਿ.) ਭਿੱਜਾ ਹੋਇਆ
ਭੀੜ, ਸੌੜ ਭੀੜ—(ਇ.) ਭੀੜ ਔਖ
ਭੀੜ ਭਾੜ—(ਇ.) ਭੀੜ ਭੜੱਕਾ
ਭੀੜਾ—(ਵਿ.) ਤੰਗ
ਭੁਆਂਟੜੀ—(ਇ.) ਭਵਾਂਟੜੀ
ਭੁੱਸ—(ਪੁ.) ਇਕ ਰੋਗ ਜਿਸ ਕਰ ਕੇ ਸਰੀਰ ਵਿਚੋਂ ਖ਼ੂਨ ਘਟ ਜਾਂਦਾ ਹੈ
ਭੁਸਰਾ—(ਵਿ.) ਭੁਸਲਾ
ਭੁੱਸਾ ਡਕਾਰ—(ਪੁ.) ਖੱਟਾ ਡਕਾਰ
ਭੁਹਾੜਾ—(ਪੁ.) ਭੋਹ (ਤੂੜੀ) ਨੂੰ ਵਧੇਰੇ ਚਿਰ ਲਈ ਸੰਭਾਲ ਕੇ ਰੱਖਣ ਵਾਸਤੇ ਇਕ ਉਚੇਰੀ ਵਿਉਂਤ ਨਾਲ ਬਣਾਇਆ ਤੇ ਉਤੋਂ ਮਿੱਟੀ ਨਾਲ ਲਿੰਪਿਆ ਢੇਰ
ਭੁੱਖ ਭਾਂਸੜੇ ਪਾਂਨੀ ਹੈ—(ਅਖੌ.) ਭੁੱਖ ਨੰਗ ਵਰਤੀ ਹੋਈ ਹੈ
ਭੁੱਖਾ ਜੱਟ ਮੂਲੀ ਖਾਏ, ਮੂਲੀ ਭੁੱਖ ਵਧੇਰੀ ਲਾਏ—(ਅਖੌ.) ਜਦੋਂ ਕੋਈ ਅਜਿਹਾ ਸਾਧਨ ਵਰਤੇ ਜਿਸ ਨਾਲ ਉਸ ਦੇ ਮੰਤਵ ਦੀ ਪਰਾਪਤੀ ਹੋਰ ਵੀ ਦੂਰ ਹੋ ਜਾਏ ਤਾਂ ਕਹਿੰਦੇ ਹਨ
ਭੁੱਖਾ ਭਾਣਾ—(ਵਿ.) ਬਿਲਕੁਲ ਭੁੱਖਾ
ਭੁੱਗ—(ਪੁ.) ਭੁੱਗਾ ਪਨ, ਥੋਥਾ ਪਨ
ਭੁੰਗ—(ਪੁ.) ਕਪੜੇ ਵਿਚ ਪਈ ਝੋਲ
ਭੁਗਾ—(ਵਿ.) ਥੋਥਾ, ਖੋਖਲਾ
ਭੁਝੱਲ—(ਪੁ.) ਭੁੰਚਾਲ
ਭੁਬੱੜ—(ਮੁਹਾ.) ਵੱਡਾ ਸਾਰਾ ਛਾਲਾ
ਭੁਮਣਾ—(ਪੁ.) ਅੰਨ ਨੂੰ ਲੱਗਣ ਵਾਲਾ ਇੱਕ ਕੀੜਾ
ਭੁਲਵਾਂ—(ਪੁ.) ਭੁਲੇਖਾ
ਭੁਲਾਊ ਬੇਰ—(ਪੁ.) ਗਲਘੋਟੂ ਬੇਰ
ਭੁੜ ਭੁੜ ਕਰਨਾ—(ਮੁਹਾ.) ਬੁੜ ਬੁੜ ਕਰਨਾ
ਭੁੜੀ—(ਇ.) ਮਿਹਨਤ, ਮੁਸ਼ੱਕਤ, ਘਾਲ, ਘਾਲਣਾ
—ਭੁੜੀ ਕਬੂਲ ਪੈਣੀ—(ਮੁਹਾ.) ਘਾਲ ਸਫ਼ਲ ਹੋਣੀ ਥਾਂ ਪੈਣੀ
ਭੂੰ—(ਇ.) ਮੁਹਾਠ, ਦਰਵਾਜ਼ੇ ਦੀ ਚੁਕਾਠ ਦੀ ਹੇਠ ਵਾਲੀ ਲਕੜੀ
ਭੂਈਐਂ—(ਅਵ.) ਭੁੰਵੇਂ

ਭੂਏਂ—(ਕ੍ਰਿ . ਵਿ.) ਭੁੰਵੇਂ
ਭੂਏ ਲਹਿਣਾ (ਲਹਿ ਜਾਣਾ)—(ਮੁਹਾ.) ਭੁੰਵੇ ਲਹਿਣਾ
ਭੂਏਂ ਲਾਹਣਾ—(ਮੁਹਾ.) ਭੁੰਵੇਂ ਲਾਹੁਣਾ
ਭੂੰਏ ਲਾਹੀ ਦੇਣਾ—(ਮੁਹਾ.) ਭੁੰਵੇਂ ਲਾਹ ਦੇਣਾ
ਭੂਹੜ, ਭੂੜ—(ਵਿ.) ਜ਼ਿੱਦੀ, ਅੜੀਅਲ
ਭੂਹੜ ਹੋਣਾ—(ਮੁਹਾ.) ਭੂਹੇ ਹੋਣਾ
ਭੂਹੜ ਕਰਨਾ—(ਮੁਹਾ.) ਭੂਹੇ ਕਰਨਾ
ਭੂਣ—(ਇ.) ਇੱਕ ਗਾਹਲ ਹੈ ਜੋ ਤੀਵਿਆਂ ਨੂੰ ਕਢਦੇ ਹਨ
ਭੂਤਾਂ ਨੇ ਸੱਤੂ ਹੋਈ ਗੱਛਣਾ—(ਮੁਹਾ.) ਭੂੰ ਭੜੱਕ ਹੋਣਾ
ਭੂਤਿਅਮ—(ਪੁ.) ਭੂਤਪੁਣਾ, ਭੂਤਾਂ ਵਾਲਾ ਸੁਭਾ (ਲਾ. ਕ੍ਰਿ . ਕੱਢਣਾ)
ਭੂੜੀ—(ਇ.) ਭੂੜੀ
—ਭੂੜੀ ਕਥੂ੍ਹ ਪੈਣੀ—(ਮੁਹਾ.) ਮਿਹਨਤ ਬਰ ਆਉਣੀ
ਭੇਡ ਚਾਲ, ਭੇਡਾ ਚਾਲ—(ਇ.) ਇਕ ਦੂਜੇ ਦੀ ਨਕਲ ਕਰਨ ਦੀ ਰੁਚੀ, ਦੂਜੇ ਵਲ ਵੇਖਕੇ ਉਹਦੇ ਵਾਂਗ ਕੰਮ ਕਰਨਾ
ਭੇਣਾ—(ਕ੍ਰਿ .) ਭਿਉਂਣਾ
ਭੇਤ ਲੈਣਾ—(ਮੁਹਾ.) ਦਿਲ ਅੰਦਰਲੀ ਗੱਲ ਜਾਣਨ ਦਾ ਜਤਨ ਕਰਨਾ
ਭੇਰ—(ਇ.) ਨਗਾਰਾ, ਧੌਂਸਾ
ਭੈਂਹ—(ਪੁ.) ਭੈਂ
ਭੈਣਾ—(ਕ੍ਰਿ . ਅਕ.) ਭੌਣਾ
ਭੈਣਾ ਝੈਣਾ—(ਕ੍ਰਿ . ਅਕ.) ਭੌਣਾ ਝੌਣਾ
ਭੈੜ ਖੋਆ, ਭੈੜ ਖੋਇਆ—(ਵਿ.) ਭੈੜੀ ਖੋ ਜਾਂ ਆਦਤ ਵਾਲਾ
ਭੈੜਕਾ—(ਵਿ.) ਭੈੜਾ
ਭੈੜਕਾ ਮੇਲ—(ਵਿ.) ਭੈੜਾ ਮੇਲ
ਭੈੜ ਬਾਬ ਕਰਨੀ—(ਮੁਹਾ.) ਦੁਰਦਸ਼ਾ ਕਰਨੀ
ਭੈੜਾ ਭਛੰਨਾ—(ਵਿ.) ਨੀਵਾਂ, ਨੀਚ, ਕਮੀਨਾ
ਭੈੜੀ—(ਇ.) ਬੁਰੀ
ਭੈੜੇ ਭੈੜੇ ਯਾਰ ਭੈੜੀ ਫੱਤੋ ਨੇ—(ਅਖੌ.) ਬੁਰੇ ਦੇ ਬੁਰੇ ਸਾਥੀ ਹੁੰਦੇ ਹਨ
ਭੌਂਹ—(ਪੁ.) ਭੌਹ
ਭੌਹ ਕਰੀ ਦੇਣ—(ਮੁਹਾ.) ਬਹੁਤ ਬੁਰੀ ਤਰਾਂ ਮਾਰਨਾ
ਭੌਹੇ ਨੇ ਭਾ—(ਕ੍ਰਿ. ਵਿ.) ਭੌਹ ਦੇ ਭਾ
ਭੌਹਰਾ—(ਪੁ.) ਤ੍ਰਿੰਜਣ (ਲਾ. ਕ੍ਰਿ . ਪਾਣਾ) 'ਭੌਹਰੇ ਕਤਦੀ, ਹਸਦੀ ਵਤਦੀ, ਖ਼ੁਸ਼ੀਆਂ ਨਾਲ ਗੁਮਾਨਾਂ' (ਸੈਫ਼ੁਲ)
ਭੋਗਣ ਭੋਗਣੇ—(ਮੁਹਾ.) ਭੋਗ ਭੋਗਣੇ, 'ਤੇਰੇ ਪਿੱਛੇ ਸੈਫ਼ ਮਲੂਕੇ ਜੋ ਕੁਝ ਭੋਗਣ ਭੋਗੇ' (ਸੈਫ਼ੁਲ)
ਭੋਛਣ—(ਪੁ.) ਦੁਪੱਟਾ
ਭੋਛਣੀ—(ਇ.) ਛੋਟਾ ਭੋਛਣ, ਦੁਵੱਟੀ
ਭੋਨਵਾਂ—(ਵਿ.) ਭੂੰਨਵਾਂ
ਭੋਰੇ—(ਪੁ. ਬ. ਵ.) ਚੂਰੀ
ਭੋੜਾ—(ਪੁ.) ਫੋੜਾ
ਭੌਣੀ—(ਇ.) ਭਾਵਣੀ
ਭੌਂਥਲਣਾ—(ਕ੍ਰਿ . ਅਕ.) ਬੌਂਦਲਣਾ
ਭੌਰ ਕਲੀ—(ਇ.) ਇਕ ਗਹਿਣੇ ਦਾ ਨਾਂ

## ਮ

ਮਈ—(ਪੁ.) ਇਕ ਪਰਕਾਰ ਦਾ ਕਢਾਈ ਵਾਲਾ ਰੰਗਦਾਰ ਰੇਸ਼ਮ
ਮਸਤਿਆਰਾ—(ਪੁ.) ਇਕ ਕੌੜੀ ਤੇ ਖ਼ੂਨ ਸਾਫ਼ ਕਰਨ ਵਾਲੀ ਬੂਟੀ
ਮਸਾਧਾ—(ਪੁ.) ਦੱਭ ਦਾ ਸਿੱਟਾ ਜੋ ਮਸ਼ਾਲ ਦੀ ਥਾਂ ਵਰਤਿਆ ਜਾਂਦਾ ਹੈ, ਮਸ਼ਾਲ
ਮਸਿਅੱਸ, ਮਸਿਹੱਸ—(ਇ.) ਮਸੇਸ
ਮਹਬਤੀ—(ਵਿ.) ਮੁਹੱਬਤ ਕਰਨ ਵਾਲਾ
ਮਹਾਣ—(ਪੁ.) ਟੱਲਾ
ਮਹਾਲਾ—(ਪੁ.) ਮਹੱਲਾ
ਮਹਿਗਾ—(ਵਿ.) ਮਹਿੰਗਾ
ਮਹਿੰਡ ਤਹਿੰਡ—(ਪੁ.) ਮੇਰ ਤੇਰ
ਮਹਿੰਡਾ—(ਪੜ.) ਮੇਰਾ
ਮਹਿੰਦੀ—(ਇ.) ਇਕ ਗਹਿਣਾ
ਮਹਿਲ—(ਪੁ.) ਸੁਫ਼ਾ, ਪਸਾਰ
ਮਹੀ—(ਪੜ.) ਮਿਘੀ
ਮਹੁਰੀ—(ਇ.) ਭੈੜੀ
ਮੱਕ—(ਇ.) ਮਕਈ
ਮਕਾਮੀ ਹੋਣਾ—(ਮੁਹਾ.) ਡੇਰਾ ਕਰਨਾ
ਮਕਾਲਾ—(ਪੁ.) ਮੁਕਾਲਾ
ਮਗਜ਼ਾਲੀ—(ਇ.) ਮਜਾਲੀ
ਮੰਗਤ—(ਪੁ.) ਮਾਂਗਤ
ਮੰਗਤਿਆਂ ਤੀਂ ਮੰਗਣਾ ਲਾਣਤੀਆਂ ਨਾ ਕੰਮ—(ਅਖੌ.) ਗ਼ਰੀਬ ਕੋਲੋਂ ਮੰਗਣ ਦੀ ਨਿੰਦਾ ਵਜੋਂ ਵਰਤਦੇ ਹਨ

ਮੱਗਰ—(ਪੁ.) ਮਗਰ
ਮਗਰਾਂ—(ਇ.) ਮੌਰ, ਮੌਰਾਂ
ਮਗਰਾਈ—(ਇ.) ਮਰਗਾਈ
ਮੰਗਲਾ ਮਾਈ—(ਇ.) ਇਕ ਦੇਵੀ ਦਾ ਨਾਂ ਜਿਸ ਦਾ ਅਸਥਾਨ ਜਿਹਲਮ ਦੀ ਤਸੀਲ ਵਿਚ ਹੈ
ਮੰਗਲਾਰ—(ਪੁ.) ਮੰਗਲਵਾਰ
ਮੰਗਲਾਰੀਂ, ਮੰਗਲਾਰੇਂ, ਮੰਗਾਲੇਂ—(ਕ੍ਰਿ. ਵਿ.) ਮੰਗਲਵਾਰ ਨੂੰ
ਮਚਕੁੱਲੀ, ਮਚਕ੍ਰੁੱਲੀ—(ਇ.) ਖਿਰਕਿੱਲੀ
ਮਚਕ੍ਰਿਲੀਆਂ ਮਾਰਨੀਆਂ—(ਮੁਹਾ.) ਖਿੱਲੀ ਪਾਉਣਾ
ਮਛੰਦਰ—(ਵਿ.) ਸ਼ਰਾਰਤੀ, ਨਟਖਟ
ਮਛਿੱਟੀ—(ਇ.) ਮਨਛਿੱਟੀ
ਮਛੂਆ—(ਪੁ.) ਛੋਟੀ ਕਿਸ਼ਤੀ
ਮਜਮ੍ਹਾਨ—(ਪੁ.) ਮਹਿਮਾਨ
ਮਜਮ੍ਹਾਨੀ—(ਇ.) ਮਹਿਮਾਨੀ
ਮਜਮ੍ਹਾਨੀਆਂ ਖਾਣੀਆਂ—(ਮੁਹਾ.) ਮਹਿਮਾਨੀਆਂ ਖਾਣੀਆਂ
ਮਜਲ—(ਇ.) ਨੜੋਆ
ਮਜਲੇ (ਜਾਣਾ) ਵੈਣਾ—(ਮੁਹਾ.) ਨੜੋਏ ਜਾਣਾ
ਮੰਜਾਲੀ—(ਇ.) ਮਿੱਝ
ਮੰਜੀ ਨਾਲ ਮੰਜੀ ਹੋਈ ਗਸ਼ਣਾ—(ਮੁਹਾ.) ਬਹੁਤ ਕਮਜ਼ੋਰ ਹੋ ਜਾਣਾ
ਮੰਜੀ ਉੱਪਰ ਬਾਹੀ ਸ਼ੋੜਨਾ—(ਮੁਹਾ.) ਮੰਜੇ ਤੇ ਪਾ ਛੱਡਣਾ
ਮਜੇਰਾ—(ਪੁ.) ਮੁਜ਼ਾਰਾ
ਮੇਂਝਲ—(ਵਿ.) ਮੱਝਲ
ਮਝਲਾ (ਲਹਿੰ.)—(ਪੁ.) ਤਹਿਮਤ
ਮਝੇਰੂ—(ਪੁ.) ਮਹੀਆਂ
ਮੰਡਣਾ—(ਕ੍ਰਿ. ਸਕ.) ਦੱਬ ਕੇ ਭਰਨਾ
ਮਣਕਤ—(ਇ.) ਮਣਾਂ ਦਾ ਤੋਲ, ਮਣਾਂ ਦਾ ਕੁਲ ਵਜ਼ਨ
ਮਣਤਾਰੂ—(ਵਿ.) ਅਣਤਾਰੂ
ਮੱਥੀ ਸੜਿਆ—(ਵਿ.) ਮੱਥਾ ਸੜਿਆ
ਮਥਿਉਂ ਹਿਰਨੀ—(ਮੁਹਾ.) ਮਥਿਉਂ ਹਰਨੀ
ਮਥੁੰਨ—(ਵਿ.) ਬਥੁੰਨ
ਮੰਦਰਾਵਣੀ—(ਇ.) ਮੰਧਾਵਣੀ
ਮਧੂਲ, ਮੰਧੂਲ—(ਪੁ.) ਅਧਮੂਲ

ਮੰਧੂਲ ਆਣਨਾ, ਮਧੂਲ ਆਣਨਾ—(ਮੁਹਾ.) ਅਧਮੂਲ ਲਿਆਉਣਾ
ਮੰਧੂਲ ਆਵਣਾ, ਮਧੂਲ ਆਵਣਾ—(ਮੁਹਾ.) ਪੰਗਾ ਆਉਣਾ
ਮੰਧੂਲ ਦੇਣਾ, ਮਧੂਲ ਦੇਣਾ—(ਮੁਹਾ.) ਅਧਮੂਲ ਦੇਣਾ
ਮੰਧੂਲ ਮਚਾਣਾ, ਮਧੂਲ ਮਚਾਣਾ—(ਮੁਹਾ.) ਅਧਮੂਲ ਪਾਉਣਾ
ਮੰਨਿਆ ਤਾਂ ਗੁਰ ਦੇ, ਨਹੀਂ ਤਾਂ ਕੰਧੀ ਨਾ ਲੈ / ਮੰਨੈ ਤਾਂ ਪਿਉ, ਨਾ ਮੰਨੈ ਤਾਂ ਕੰਧੈ ਨਾ ਲਿਓ—(ਅਖੌ.) ਸਤਕਾਰ ਸਨਮਾਨ ਸਭ ਮੰਨਣ ਨਾਲ ਹੀ ਹੁੰਦਾ ਹੈ ਨਹੀਂ ਤਾਂ ਕੁਝ ਵੀ ਨਹੀਂ
ਮੁੰਬੀ—(ਇ.) ਅਫੀਮ (ਬੱਚਿਆਂ ਦੀ ਬੋਲੀ ਵਿਚ)
ਮਮਾਰਖ (ਲਹਿੰ.)—(ਇ.) ਮੁਬਾਰਕ
ਮਮਾਰਖ ਝੱਲਣੀ—(ਮੁਹਾ.) ਮੁਬਾਰਕ ਲੈਣੀ
ਮਰੁਸਾ—(ਪੁ.) ਅਮਰੱਸਾ
ਮਰਜੀ ਰੱਬੈ ਨੀ—(ਇ.) ਰੱਬੈ ਨੀ ਮਰਜੀ, ਮਰਜੀ ਰੱਬ ਦੀ
ਮਰਦਾਂ ਨੇ ਮਰਦਾਨ—(ਕ੍ਰਿ. ਵਿ.) ਐਲਾਨੀਆਂ
ਮਰਨ ਮਰੁੰਦੇ—(ਇ.) ਮਰਨ ਮਰਾਂਦ
ਮਰੱਬਤ—(ਇ.) ਮਰੱਵਤ
ਮਰੱਬਤ ਕਰਨੀ—(ਮੁਹਾ.) ਅਹਿਸਾਨ ਕਰਨਾ
ਮਰੱਬਤੀ (ਵਿ.) ਮੁਰੱਵਤੀ
ਮਰਵਲ—(ਇ.) ਮਲਮਲ
ਮਰੁਾਜ—(ਪੁ.) ਲਾੜ੍ਹਾ
ਮਰੁਾਣਾ—(ਵਿ. ਪੁ.) ਮਹਿਰਾਂ ਦੇ ਪਰਵਾਰ ਦਾ
ਮਰਾੜ—(ਪੁ.) ਮੋਇਆ ਹੋਇਆ ਪਸ਼ੂ
ਮਰੀ ਕੈ ਮਿੱਟੀ ਹੋਈ ਗਸ਼ਣਾ—(ਮੁਹਾ.) ਮਰ ਕੇ ਮਿੱਟੀ ਹੋ ਜਾਣਾ
ਮਰੀ ਗਏ ਮਰਦੂਦ ਨਾ ਫਾਤਿਆ ਨਾ ਦਰੂਦ—(ਅਖੌ.) ਜਦੋਂ ਕੋਈ ਕੁੱਤੇ ਦੀ ਮੌਤ ਮਰੇ ਤਾਂ ਕਹਿੰਦੇ ਹਨ
ਮਰੀ ਵਹਿਣਾ, ਮਰੀ ਲਹਿਣਾ—(ਮੁਹਾ.) ਮਰ ਲਹਿਣਾ
ਮਲ—(ਇ.) ਕਾਂਗ ਦਾ ਚਿੱਕੜ, ਭੱਲ
ਮਲਤ—(ਵਿ.) ਮਲਿਆ ਦਲਿਆ, ਘਸਿਆ ਹੋਇਆ
ਮਲੱਲੇ 'ਚ ਰੱਖਣਾ—(ਮੁਹਾ.) ਸ਼ਕ ਸ਼ੈਸੇ ਵਿਚ ਰੱਖਣਾ
ਮਲਵਾ—(ਪੁ.) ਮਲਬਾ
ਮਲਾ—(ਵਿ.) ਮੈਲੇ ਦਿਲ ਵਾਲਾ
ਮਲਿਆਰ—(ਪੁ.) ਅਰਾਈਂ

ਮਲਿਆਰੀ—(ਇ.) ਅਰਾਇਣ

—ਭਾਰ ਪਿਆ ਮਲਿਆਰੀ ਕੀ ਚਾਈ ਚਾਈ ਮਾਰੈ ਖਾਰੀ ਕੀ } (ਅਖੌ.) ਭਾਰ ਪਿਆ ਮਲਿਆਰੀ ਜਾਂ ਚੁੱਗਾਂ ਆਈਆਂ ਖਾਰੀ

ਮਲੀ (ਮੱਲੀ)—(ਇ.) ਖ਼ੂਨ ਦੀ ਖ਼ਰਾਬੀ

ਮੱਲੀ—(ਇ.) ਆਢਾ

ਮੱਲੀ ਲਾਣੀ—(ਮੁਹਾ.) ਆਢਾ ਲਾਉਣਾ

ਮਲੂਟਾ—(ਵਿ.) ਮੈਲਾ

ਮਲੁੇਣਾ—(ਕ੍ਰਿ. ਸਕ.) ਮਲਣਾ

ਮੜਦ—(ਪੁ.) ਮਰਦ

ਮੜਦਾਨਾ, ਮੜਦਾਵਾਂ }(ਵਿ.) ਮਰਦਾਨਾ, ਮਰਦਾਵਾਂ

ਮੜ੍ਹੌਨੀ—(ਇ.) ਪੜਛੱਤੀ

ਮੜ੍ਹੌਲੀ—(ਇ.) ਚਰਖੇ ਦੀ ਵਿਚਕਾਰਲੀ ਮੁੰਨੀ

ਮੜੇ—(ਅਵ.) ਅੜੀਏ

ਮੜੂਕ—(ਪੁ.) ਪੰਗਾ

ਮੜੂਕ ਆਵਣਾ—(ਮੁਹਾ.) ਮੂੜ੍ਹਾ ਆਉਣਾ

ਮੜੂਕ ਦੇਣਾ—(ਮੁਹਾ.) ਮੂੜ੍ਹਾ ਦੇਣਾ

ਮੜੂਕ ਲੈਣਾ—(ਮੁਹਾ.) ਪੰਗਾ ਲੈਣਾ

ਮਾ ਜਹੀ ਮਾਸੀ, ਕੰਧ ਕਣੇ ਤੇ ਜਾਸੀ—(ਅਖੌ.) ਭਾਵ ਹਰ ਚੀਜ਼ ਆਪਣੇ ਅਸਲੇ ਤੇ ਜਾਂਦੀ ਹੈ

ਮਾਂ ਮਣਸੈ ਧੀ ਖਾਐ, ਘਰੈ ਨੀ ਬਲਾ ਬਾਹਰ ਨਾ ਜਾਐ —(ਅਖੌ.) ਅੰਨ੍ਹਾਂ ਵੰਡੇ ਸ਼ੀਰਨੀਆਂ, ਮੁੜ ਮੁੜ ਆਪਣਿਆਂ

ਮਾਊ ਨੀ ਸੌਂਕਣ, ਧੀਊ ਨੀ ਸਹੇਲੀ (ਸ੍ਹੈਲੀ)—(ਅਖੌ.) ਮਾਂ ਦੀ ਸੌਂਕਣ, ਧੀ ਦੀ ਸਹੇਲੀ

ਮਾਇਆਂ, ਮਾਈਂ }(ਇ.) ਮਾਇਆ, ਮਾਵਾ

ਮਾਂਹ—(ਅਵ.) ਮੈਨੂੰ

ਮਾਂਹਗਾ—(ਪੁ.) ਮਾਘਾ

ਮਾਹਿਆਂ—(ਪੁ.) ਨੱਥ ਤਵੀਤੜੀਆਂ ਆਦਿ ਦੀ ਵਾਲਾਂ ਵਿਚ ਅਟਕਾਉਣ ਵਾਲੀ ਕੁੰਡੀ

ਮਾਂਘਾ—(ਪੁ.) ਮਾਘਾ

ਮਾਜੂੰ—(ਪੁ.) ਮਾਜੂ

ਮਾਝ—(ਇ.) ਮਾਂਝ

ਮਾਣ—(ਪੁ.) ਸ਼ਤੀਰੀਆਂ ਦਾ ਸਮੂਹ ਜੋ ਦਰਿਆ ਰਾਹੀਂ ਹੇਠ ਭੇਜਿਆ ਜਾਂਦਾ ਹੈ

ਮਾੜਾ—(ਇ.) ਮਾੜਾ (ਸੋਗ)

ਮਾਂਦਗੀ—(ਇ.) ਬੀਮਾਰੀ, 'ਬਾਹਰ ਬਹਾਨਾ ਮਾਂਦਗੀਆਂ ਦਾ, ਅੰਦਰ ਮਰਜ ਪਿਰਮ ਦੀ' (ਸੈਫੁਲ) (ਲਾ. ਕ੍ਰਿ. ਕਟਣੀ, ਝਾਗਣੀ, ਵੇਖਣੀ)

ਮਾਦਰਗਾਹ—(ਵਿ. ਪੁ.) ਇਕ ਗਾਲ੍ਹ

ਮਾਦਰਗਾਹੀ—(ਇ.) ਇਕ ਗਾਲ੍ਹ

ਮਾਂਦੜਾ—(ਵਿ.) ਮਾਂਦਾ

ਮਾਨਣੀ—(ਇ.) ਮਾਨੀ

ਮਾਂਬਲਾ—(ਪੁ.) ਮਾਮਲਾ

ਮਾਮਕਾ—(ਵਿ.) ਮਾਮੇ ਦਾ

ਮਾਮਕੇ—(ਪੁ.) ਮਾਮੇ ਦਾ ਘਰ, ਮਾਮੇ ਦਾ ਪਿੰਡ

ਮਾਰਿਉਂ, ਮਾਰਿਆਂ, ਮਾਰੇਂ }(ਕ੍ਰਿ. ਵਿ.) ਮਾਰੇ

ਮਾਰੀ ਨਾ—(ਕ੍ਰਿ. ਵਿ.) ਮਾਰੀ ਦਾ

ਮਾਰੂ ਵਤਾਉਂ—(ਪੁ.) ਭੜਥੇ ਵਾਲਾ ਮੋਟਾ ਵੈਂਗਣ

ਮਾਲਾ ਨੇ ਮਣਕੇ ਹਾਰ ਸਿੰਬਰਨਾ }(ਮੁਹਾ.) ਮਾਲਾ ਸਿਮਰਨਾ

ਮਾਵਾਂ—(ਪੁ.) ਮਾਮਾ

ਮਾਵੀਂ—(ਇ.) ਮਾਮੀ

ਮ੍ਹਾੜ ਤੁਹਾੜ—(ਇ.) ਮੇਰ ਤੇਰ

ਮਾੜਕਾ—(ਵਿ.) ਮਾੜਾ

ਮ੍ਹਾੜਾ—(ਪੜ.) ਮੇਰਾ

ਮਿਆਣਾ—(ਪੁ.) ਸੱਯਦ, ਸੱਯਦ-ਜ਼ਾਦਾ

ਮਿੱਸ—(ਇ.) ਮਿੱਸਾ ਆਟਾ

ਮਿੱਸਾ ਭੋਹ—(ਪੁ.) ਮੂੰਗੀ ਮੋਠ ਆਦਿ ਦੇ ਸੁੱਕੇ ਪੱਤੇ ਅਤੇ ਡੰਡੀਆਂ ਦਾ ਚਾਰਾ

ਮਿਹਰਬਾਨਗੀ, ਮਿਹਰਵਾਨਗੀ }(ਇ.) ਮਿਹਰਬਾਨੀ

ਮਿਹਰੀਂ ਅੱਛਣਾ—(ਮੁਹਾ.) ਮਿਹਰਬਾਨ ਹੋਣਾ

ਮਿੱਕਣਾ—(ਕ੍ਰਿ.ਸਕ.) ਮਿੱਚਣਾ

ਮਿਕੀ, ਮਿਘੀ, ਮਿੰਘੀ }(ਪੜ.) ਮੈਨੂੰ

ਮਿੱਖ—(ਇ.) ਮਿੱਝ

ਮਿਜਮਾਨ—(ਪੁ.) ਮਹਿਮਾਨ

ਮਿਜਮਾਨੀ—(ਇ.) ਮਹਿਮਾਨੀ

ਮਿਜਮਾਨੀਆਂ ਖਾਣੀਆਂ—(ਮੁਹਾ.) ਮਹਿਮਾਨੀਆਂ ਖਾਣਾ

ਮਿੜ—(ਇ.) ਮਿੱਝ

ਮਿਝ ਕੱਢੀ ਛੋੜਨੀ—(ਮੁਹਾ.) ਮਿੱਝ ਕੱਢ ਛੱਡਣੀ
ਮਿਟਣਾ—(ਕ੍ਰਿ. ਅਕ.) ਸਿਮਟਣਾ
ਮਿਟਿਆ ਹੋਇਆ—(ਵਿ.) ਧਨ ਹੁੰਦਿਆਂ ਹੈਂਕੜ ਨਾ ਕਰਨ ਵਾਲਾ
ਮਿਟੀ ਕੈ ਖਾਣਾ—(ਮੁਹਾ.) ਆਪਣੀ ਔਕਾਤ ਅਨੁਸਾਰ ਗੁਜ਼ਾਰਾ ਕਰਨਾ
ਮਿਟੀ ਕੈ ਬਹਿਣਾ—(ਮੁਹਾ.) ਨਿਚਲੇ ਹੋ ਕੇ ਬਹਿਣਾ
ਮਿਠਲਾਸ—(ਇ.) ਮਿਠਾਸ
ਮਿੱਠੀ—(ਇ.) ਚੁੰਮੀ
ਮਿੱਠੀ ਚੋਣ—(ਇ.) ਥੋਹੜੀ ਥੋਹੜੀ ਚੋਰੀ ਕਿ ਪਤਾ ਹੀ ਨਾ ਲੱਗੇ
ਮਿੱਠੀ ਚੋਣੇ ਚੁਣਨਾ—(ਮੁਹਾ.) ਹੌਲੀ ਹੌਲੀ ਇਸ ਤਰਾਂ ਲੁਟਦਾ ਜਾਣਾ ਕਿ ਪਤਾ ਹੀ ਨਾ ਲਗੇ
ਮਿਣਤਰੀ—(ਇ.) ਮਿਣਤੀ
ਮਿੰਧਣਾ—(ਕ੍ਰਿ. ਅਕ.) ਮਿੱਧਣਾ
ਮਿੰਨਾ—(ਅਵ.) ਕਾਕਾ, ਮੱਲਾ
ਮਿੰਨੀ—(ਇ.) ਮਿੰਨਤ
ਮਿੰਨੀਆਂ ਕਰਨੀਆਂ—(ਮੁਹਾ.) ਮਿੰਨਤਾਂ ਕਰਨਾ
ਮਿਲਣਾ ਭਿਟਣਾ—(ਕ੍ਰਿ. ਅਕ.) ਮਿਲਣਾ ਜੁਲਣਾ
ਮਿੱਲੀ ਭਿੱਟੀ ਕੈ ਵਰਤਣਾ—(ਮੁਹਾ.) ਮਿਲ ਜੁਲ ਕੇ ਰਹਿਣਾ
ਮਿਲਖ ਮੇਲੀ ਆਣਨਾ—(ਮੁਹਾ.) ਮਿਲਖ ਮੇਲ ਲਿਆਉਣਾ
ਮਿਲਤੀ—(ਵਿ.) ਮਿਲਾਪੜਾ
ਮਿੜੇ / ਮਿੜੈ—(ਅਵ.) ਅੜੀਏ
ਮੀਹ / ਮੀਹਕੀ—(ਪੜ.) ਮਿਘੀ
ਮੀਹਣਾ—(ਪੁ.) ਮਿਹਣਾ
ਮੀਹਣਾ ਤਾਹਣਾ—(ਪੁ.) ਤਾਹਨਾ ਮੇਹਣਾ
ਮੁਆਹ—(ਇ.) ਖੁਲ੍ਹ, ਆਜ਼ਾਦੀ
—ਖੁਲ੍ਹ ਮੁਆਹ—(ਇ.) ਪੂਰੀ ਖੁਲ੍ਹ
ਮੁਸ਼ਕਿਆਲਾ—(ਵਿ.) ਮੁਸ਼ਕ ਵਾਲਾ
ਮੁਸ਼ੁਣਾ / ਮੁੱਸ਼ੀ ਜਾਣਾ—(ਕ੍ਰਿ. ਅਕ.) ਬੁਸਣਾ, ਬੁੱਸ ਜਾਣਾ
ਮੁਸਣਾ—(ਕ੍ਰਿ. ਸਕ.) ਮੋਹਣਾ, ਮੁੱਠਣਾ, 'ਜੋ ਤੱਕੇ ਸੋ ਉਠ ਨਾ ਸਕੇ, ਹਰ ਇਕ ਦਾ ਦਿਲ ਮੁੱਸੇ' (ਸੈਫੁਲ ਮਲੂ.)
ਮੁਸਲਮਾਨੀਆ—(ਇ.) ਸੁੰਨਤਾਂ
—ਮੁਸਲਮਾਨੀਆਂ ਬਹਾਣਾ—(ਮੁਹਾ.) ਸੁੰਨਤਾਂ ਕਰਨਾ
ਮੁਸਲਮੱਕਾ—(ਵਿ.) ਮੁਸਲੱਕਾ
ਮੁਹਰ—(ਇ.) ਪਹਿਲ
—ਮੁਹਰ ਮਾਰਨੀ—(ਮੁਹਾ.) ਪਹਿਲ ਕਰਨੀ
ਮੁਹਾਠ ਪੋੜਨੀ—(ਮੁਹਾ.) ਮੁਹਾਠ ਮੱਲਣੀ
ਮੋਹਲਾ—(ਪੁ.) ਇਕ ਪਰਕਾਰ ਦੀ ਫੁਲਕਾਰੀ, ਜਿਸ ਦੀ ਜ਼ਮੀਨ ਚਿੱਟੀ ਹੁੰਦੀ ਹੈ
ਮੁਹਾਣਾ—(ਕ੍ਰਿ. ਸਕ.) ਮੁਹਾਉਣਾ
ਮੁਹਾਂਡਾ—(ਪੁ.) ਐਣਾ
ਮੁਹਾਰ—(ਇ.) ਕਰਾਇਆ
ਮੁਹਾੜ—(ਪੁ.) ਪਵੰਦ
ਮੁਹਾੜ ਪੈਣਾ—(ਮੁਹਾ.) ਲੋਕਾਂ ਦੀ ਆਵਾਜਈ ਹੋਣੀ
ਮੁੱਕ ਆਵਣਾ—(ਮੁਹਾ.) ਮੁੱਕਣ ਤੇ ਆਉਣ
ਮੁਕਣੀ ਗੱਲ / ਮੁਕਨੀ ਗੱਲ—(ਕ੍ਰਿ. ਵਿ.) ਮੁਕਦੀ ਗੱਲ
ਮੁਕਲੇਰਾ—(ਵਿ.) ਮੋਕਲਾ
ਮੁਖ਼ਤਾ—(ਵਿ.) ਮੋਕਲਾ
ਮੁਖ਼ਤੇ ਨਾ ਮਾਲ / ਮੁਖ਼ਤੈ ਨਾ ਮਾਲ—(ਪੁ.) ਮੁਫ਼ਤ ਦਾ ਮਾਲ
ਮੁਖਤੇਰਾ—(ਵਿ.) ਮੁਕਲੇਰਾ
ਮੁੰਗਾਂ ਨੀ ਦਾਲ / ਮੁੰਗੀ ਨੀ ਦਾਲ—(ਇ.) ਮੂੰਗੀ
ਮੁੱਚ (ਲਹਿੰ.)—(ਕ੍ਰਿ. ਵਿ.) ਬਹੁਤ
ਮੁੱਛਲ ਖ਼ਾਸ਼ਾ—(ਪੁ.) ਬਹੁਤ ਹੀ ਪਤਲਾ ਖ਼ਾਸ਼ਾ
ਮੁੰਜਣਾ—(ਕ੍ਰਿ. ਸਕ.) ਭੇਜਣਾ
ਮੁਝਾਖਰਾ (ਪੁ.) ਸਾਝਰਾ
ਮੁਝਾਖੜੇ (ਕ੍ਰਿ. ਵਿ.) ਸਾਹਝਰੇ
ਮੁੱਠ / ਮੁੱਠੀ—(ਇ.) ਚਾਰਾ
ਮੁੱਠੀ ਨਾ ਮਾਲ—(ਪੁ.) ਮੁੱਠ ਦਾ ਮਾਲ
ਮੁੰਡ (ਪੁ.) ਲੰਙ
ਮੁੰਡਾ (ਵਿ.) ਲੰਗੜਾ
ਮੁੰਡੀ—(ਇ.) ਧੌਣ
ਮੁੰਢ ਕਦੀਮ / ਮੁੰਢ ਕਦੀਂਵ—(ਪੁ.) ਮੁਢ ਕਦੀਮ

ਮੁੰਢਲਾ– (ਵਿ.) ਮੁੱਢਲਾ
ਮੁੰਢਰਾ—(ਪੁ.) ਮੱਢਾ
ਮੁੰਢੂ ਸੁੰਢੂ—(ਕ੍ਰਿ. ਵਿ.) ਮੂਢੋਂ ਸੁਢੋਂ
ਮੁਣਸ—(ਪੁ.) ਖਾਵੰਦ
ਮੁਣਸ ਕਰ ਵੰਞਣਾ (ਘਿਨਣਾ)—(ਮੁਹਾ.) ਖਸਮ ਕਰ ਲੈਣਾ
ਮੁਣਸ ਖਾਈ, ਮੁਣਸ ਖਾਣੀ—(ਵਿ.) ਖਸਮ ਖਾਣੀ (ਗਾਲ੍ਹ)
ਮੁਣਸ ਪਿਟੀ—(ਵਿ.) ਖਸਮ ਪਿੱਟੀ
ਮੁਣਸਬੀ ਬਾਹਣੀ—(ਮੁਹਾ.) ਮੁਨਸਫ਼ੀ ਕਰਨੀ
ਮੁਤਰੱਕ—(ਪੁ.) ਨੁਤਫ਼ਾ
ਮੁਤਰੱਕਾ—(ਵਿ.) ਬੇਢੱਬਾ
ਮੁੱਥਰ ਲੱਗਣਾ, ਮੁੱਥਰ ਲਗੀ ਜਾਣਾ—(ਮੁਹਾ.) ਥੁੱਕ ਲੱਗਣਾ
ਮੁੱਥਰ ਲਾਣਾ, ਮੁੱਥਰਾ ਲਾਈ ਜਾਣਾ—(ਮੁਹਾ.) ਥੁੱਕ ਲਾਉਣਾ
ਮੁਥਾਜਗੀ—(ਇ.) ਮੁਥਾਜੀ (ਲਾ. ਕ੍ਰਿ. ਦੱਸਣੀ, ਦੇਖਣੀ)
ਮੁੰਧਣਾ—(ਕ੍ਰਿ.ਅਕ.) ਮੂਧਾ ਹੋ ਜਾਣਾ
ਮੁੰਧਾਣਾ—(ਕ੍ਰਿ. ਸਕ.) ਮੂਧਾ ਕਰਨਾ
ਮੁਨਾਵਣ—(ਵਿ.) ਸਿਰਮੁੰਨੀ
ਮੁਨਾਵਣੀ ਨਾ—(ਵਿ.) ਸਿਰਮੁੰਨੀ ਦਾ
ਮੁਮਟੀ—(ਇ.) ਮਮਟੀ
ਮੁਮਾਰਖ (ਲਹਿੰ.)—(ਇ.) ਮੁਬਾਰਕ
ਮੁਰਦੇ ਵੰਨੀ—(ਇ.) ਮੁਰਦਨੀ
ਮੁਲ ਟੁੱਕੀ ਛੋਡਣਾ—(ਮੁਹਾ.) ਮੁੱਲ ਦਾ ਫੈਸਲਾ ਕਰਨਾ
ਮੁੱਲਖਈਆ —(ਪੁ.) ਮੁਲਖ
ਮੁਲੰਟਾ—(ਪੁ.) ਮੁੱਲਾਣਾ (ਘਿਰਨਾ ਨਾਲ)
ਮੁੱਲੇਂ—(ਕ੍ਰਿ. ਵਿ.) ਮੁਲੀਂ
ਮੁਲੋਂ—(ਕ੍ਰਿ. ਵਿ.) ਮੂਲੋਂ
ਮੁੜਕਣਾ —(ਕ੍ਰਿ. ਅਕ.) ਮੁਰਕਣਾ
ਮੁੜਨੀ ਨਾ ਮੋੜ ਹੋਣਾ—(ਮੁਹਾ.) ਮਰ ਕੇ ਬਚਣਾ
ਮੁੜਾ—(ਪੁ.) ਮੁੰਡਾ
ਮੁੜਾ ਖੁੜਾ—(ਪੁ.) ਮੁੰਡਾ ਖੁੰਡਾ
ਮੁੜੀ ਕੇ ਵੱਟੀ ਨਾ ਵਾਹਣੀ—(ਮੁਹਾ.) ਮੁੜ ਕੇ ਵਾਤ ਨਾ ਪੁੱਛਣੀ
ਮੁੜੀ ਘਿੜੀ (ਕੇ), ਮੁੜੀ ਘੁੜੀ (ਕੇ)—(ਕ੍ਰਿ. ਵਿ.) ਮੁੜ ਘਿੜ ਕੇ
ਮੂੰਹ ਸੁੱਜੀ ਗੱਛਣਾ—(ਮੁਹਾ.) ਮੂੰਹ ਸੁੱਜ ਜਾਣਾ
ਮੂੰਹ ਸੁਜਾਈ ਘਿੰਨਣਾ —(ਮੁਹਾ.) ਮੂੰਹ ਸੁਜਾ ਲੈਣਾ
ਮੂੰਹ ਚਿੱਤ ਲੱਗਨਾ—(ਵਿ.) ਚੰਗੇ ਨਕਸ਼ਾਂ ਵਾਲਾ
ਮੂੰਹ ਜੁਠਿਆਰਨਾ—(ਮੁਹਾ.) ਮੂੰਹ ਜੂਠਾ ਕਰਨਾ
ਮੂੰਹ ਦਰੂਹੀਂ —(ਕ੍ਰਿ. ਵਿ.) ਮੂੰਹ ਦਰ ਮੂੰਹ
ਮੂਟਾ—(ਪੁ.) ਮੁਆਤਾ
—ਮੂਟਾ ਲਾਣਾ—(ਮੁਹਾ.) ਮੁਆਤਾ ਲਾਉਣਾ
ਮੂੜ—(ਪੁ.) ਮੂੜਾ
—ਮੂੜ ਦੇਣਾ—(ਮੁਹਾ.) ਮੂੜਾ ਦੇਣਾ
ਮੂੜੀ—(ਇ.) ਮੂਲ, ਰਾਸ, ਪੂੰਜੀ
ਮੇਸਾ—(ਵਿ. ਪੁ.) ਮੀਸਣਾ
ਮੇਝਰ ਪਾਣਾ—(ਮੁਹਾ.) ਘੜਮੱਸ ਪਾਉਣਾ
ਮੇਝਰ ਪੈਣਾ—(ਮੁਹਾ.) ਘੜਮੱਸ ਪੈਣਾ
ਮੇਟ ਪਵਾਣਾ—(ਮੁਹਾ.) ਮਿੱਟ ਮਿਟਾ ਕਰਾਉਣਾ
ਮੇਣ, ਮੇਣਤਰੀ—(ਇ.) ਮਿਣਤੀ
ਮੇਣਵਾਂ—(ਵਿ.) ਮਿਣਵਾਂ
ਮੇਲਾ ਮੇਲੀਆਂ ਨਾ,ਪੈਸੇ ਧੇਲੀਆਂ ਨਾ—(ਅਖੌ.) ਮੇਲਾ ਮੇਲੀਆਂ ਦਾ ਪੈਸੇ ਧੇਲੀਆਂ ਦਾ
ਮੈਂਢਾ—(ਪੜ.) ਮੇਰਾ
ਮੈਂਢੇ ਗਲ ਤੈਂਢੇ ਹੱਥ—(ਅਖੌ.) ਗਲ ਮੇਰੀ ਹੱਥ ਤੇਰੇ
ਮੈਂਦੀ—(ਇ.) ਮਹਿੰਦੀ
ਮੈਲਟਾ—(ਵਿ.) ਘਸਮੈਲਾ
ਮੈਲਾ ਖਲੱਟ—(ਵਿ.) ਮੈਲਾ ਖੱਲੜ
ਮੋਇਆਂ ਤੇ ਹਲ ਵਗਣੇ ਆਏ ਨੁ—(ਅਖੌ.) ਮੋਇਆਂ ਤੇ ਹਲ ਵਗਦੇ ਆਏ
ਮਹੋਟਾ—(ਪੁ.) ਮੁਆਤਾ
ਮੈੜਾ—(ਪੁ.) ਸੁਹਾਗਾ
ਮੋਹਛਾ—(ਪੁ.) ਮੋਛਾ
ਮੋਹਰਲਾ—(ਵਿ.) ਮੂਹਰਲਾ
ਮੋਸ—(ਇ.) ਮੋਚ
ਮੋਸਿਆ ਜਾਣਾ—(ਕ੍ਰਿ. ਅਕ.) ਮੋਚ ਆ ਜਾਣਾ
ਮੋਹਰ—(ਇ.) ਮੂਹਰ
ਮੋਹੜਾ—(ਪੁ.) ਛੋਟਾ ਜਿਹਾ ਪਿੰਡ
ਮੋਖਣਾ—(ਕ੍ਰਿ. ਸਕ.) ਖਾਮਣਾ
ਮੋਂਗ ਫਲੀ—(ਇ.) ਮੂੰਗਫਲੀ
ਮੋਂਗਰਾ ਨਿਕਲਣਾ—(ਮੁਹਾ.) ਕਾਂਚ ਨਿਕਲਣਾ
ਮੋਟ-ਬੁੱਧਾ—(ਵਿ.) ਮੋਟੀ ਬੁੱਧ ਵਾਲਾ

ਮੋਮਾਂ ਨਾ ਨੱਕ
ਮੋਮੇ ਨਾ ਨੱਕ } (ਪੁ.) ਮੋਮ ਦਾ ਨੱਕ
ਮੌਕੜ (ਪੁ.)
ਮੌਕੜੀ (ਇ.) } ਛਣਕ ਮਮੋਲੀ
ਮੌਤੜੀ—(ਇ.) ਮੌਤ
ਮੌਤੜੀ ਮਾਰਿਆ—(ਵਿ.) ਮਰਨ ਜੋਗਾ
ਮੌਤੀ ਕੀ ਆਲੇ ਮਾਰਨਾ—(ਮੁਹਾ.) ਮੌਤ ਨੂੰ ਵਾਜਾਂ ਮਾਰਨੀਆਂ
ਮੌਤੀ ਨੇ ਦਿਨ ਪੂਰੇ ਕਰਨਾ—(ਮੁਹਾ.) ਮੌਤ ਦੇ ਦਿਨ ਗਿਣਨੇ
ਮੌਰ—(ਅਵ.) ਦੂਰ ਫਿੱਟੇ ਮੂੰਹ
ਮੌਰ—(ਕ੍ਰਿ. ਵਿ.) ਮਗਰ
ਮੌਰ ਮੌਰ—(ਕ੍ਰਿ. ਵਿ.) ਮਗਰ ਮਗਰ
ਮੌਰਲਾ—(ਵਿ.) ਮਗਰਲਾ
ਮੌਲ ਆਵਣਾ (ਬੱਝਣਾ)—(ਮੁਹਾ.) ਅੰਗੂਰ ਆਉਣਾ

## ਯ

ਯਊਂ ਯਊਂ ਕਰਨਾ—(ਮੁਹਾ.) ਮਿੰਨਤਾਂ ਕਰਨਾ
ਯਹੀ ਮਾਰਨਾ—(ਮੁਹਾ.) ਯਹਿ ਮਾਰਨਾ
ਯੁਭਾਂ ਨਿਕਲ ਆਵਣੀਆਂ—(ਮੁਹਾ.) ਹੜਬਾਂ ਨਿਕਲ ਆਉਣੀਆਂ
ਯਰਬੁੱਲ—(ਪੁ.) ਯੱਭਲੀ
ਯਰਬੁਲ ਮਾਰਨੇ—(ਮੁਹਾ.) ਯਭਲੀਆਂ ਮਾਰਨੀਆਂ
ਯਾਹਰੀ—(ਇ.) ਯਭਲੀ, ਬਥਵ੍ਹੀ ਗੱਲ, ਉਪਰਦੜਾ
ਯਾਹਰੀਆ ਮਾਰਨੀਆਂ—(ਮੁਹਾ.) ਯਭਲੀਆਂ ਮਾਰਨੀਆਂ
ਯੁਾਤੀ—(ਇ.) ਹਯਾਤੀ
ਯੋਰ ਪਿੱਦੀ ਨਾ ਫੂਹਕਰ ਸੰਢੇ ਨਾ—(ਅਖੌ.) ਜ਼ੋਰ ਪਿੱਦੀ ਦਾ ਫੂੰਕਰ ਸੰਢੇ ਦੀ
ਯੋਰ ਫਬਣਾ—(ਮੁਹਾ.) ਦਾਹਵਾ ਜਾਂ ਹੱਕ ਹੋਣਾ, ਪ੍ਰੇਮ ਪਿਆਰ ਹੋਣਾ
ਯੋਰ ਫਬਾਣਾ—(ਮੁਹਾ.) ਸਾਰਾ ਤ੍ਰਾਣ ਲਾਉਣਾ
ਯੋਰ ਬਾਹਣਾ—(ਮੁਹਾ.) ਜ਼ੋਰ ਪਾਉਣਾ
ਯੋਰੀਂ—(ਕ੍ਰਿ.ਵਿ.) ਜ਼ੋਰੀ
ਯੋਰੇ—(ਕ੍ਰਿ. ਵਿ.) ਜ਼ੋਰੇ
ਯੋਰੇ ਜ਼ੁੰਮਾ ਜੰਦੇ ਨਾਲ—(ਅਖੌ.) ਤੂੰ ਕੌਣ ਮੈਂ ਖ਼ਾਹਮਖਾਹ
ਯੋਰੇ ਨੀਆਂ ਦੇਣੀਆ—(ਮੁਹਾ.) ਰੋਹੇ ਨੀਆਂ ਦੇਣੀਆਂ
ਯੋਰੇ ਯਰਬੀ—(ਕ੍ਰਿ. ਵਿ.) ਜ਼ੋਰੀ ਜਬਰੀ
ਯੋਂਗਈ—(ਇ.) ਬੱਚਿਆਂ ਦੀ ਇਕ ਖੇਡ
ਯੋਡ—(ਪੁ.) ਦੌੜ
ਯੋਡ ਸਾੜਨਾ—(ਮੁਹਾ.) ਦੌੜਾਂ ਸਾੜਨੀਆਂ
ਯੋਡ ਦੱਸਣਾ—(ਮੁਹਾ.) ਦੌੜਾਂ ਦਸਣੀਆਂ

## ਰ

ਰਸ ਹੋਣਾ—(ਮੁਹਾ.) ਰਾਸ ਹੋਣਾ
ਰਸ ਕਰਨਾ—(ਮੁਹਾ.) ਰਾਸ ਕਰਨਾ
ਰਸਲਾ—(ਵਿ.) ਰਸ ਵਾਲਾ
ਰਸੱਾ—(ਪੁ.) ਰਾਹਦ, ਪਸ
ਰਹੱਾ
ਰੁੱਾ } (ਇ.) ਸੁਰ (ਗਲਾ)
ਰਹਾਂਸੁ—(ਇ.) ਰਹਾਉ, ਰਹਾ
ਰਹਿ ਵੰਜਣਾ—(ਕ੍ਰਿ. ਸਮਾ.) ਰਹਿ ਜਾਣਾ
ਰਹਿਤ ਹੋਈ ਜਾਣੀ—(ਮੁਹਾ.) ਰਹਿ ਜਾਣਾ
ਰਹਿਨਾ ਖੂਹਨਾ—(ਵਿ.) ਰਹਿੰਦਾ ਖੂੰਹਦਾ
ਰਹੀ ਜਾਣਾ—(ਮੁਹਾ.) ਰਹਿ ਜਾਣਾ
ਰਹੁਣਾ—(ਕ੍ਰਿ. ਅਕ.) ਰਹਿਣਾ
ਰੱਖ ਸਾਈਂ ਨੀ
ਰੱਖਾਂ ਸਾਈਂ ਨੀਆਂ } (ਅਖੌ.) ਰਖ ਸਾਈਂ ਦੀ
ਰੱਖ ਰਖਾਤ—(ਇ.) ਰੱਖ ਰਖਾ
ਰੱਖੀ ਜਾਗੀ—(ਇ.) ਰੱਖੀ ਰਖਾਈ
ਰੰਗ ਰੰਗਾਂ ਨੇ—(ਵਿ.) ਰੰਗ ਰੰਗ ਦੇ
ਰਗਪਿੱਤੀ—(ਇ.) ਕਹਿਣ, ਛਪਾਕੀ
ਰਗੜੀ ਕੇ ਧਰੀ ਛੋਡਣਾ
ਰਗੜੀ ਕੇ ਰੱਖੀ ਛੋਡਣਾ } (ਮੁਹਾ.) ਰਗੜ ਦੇਣਾ, ਰਗੜ ਕੇ ਰੱਖ ਦੇਣਾ
ਰਗਾਹ—(ਇ.) ਅਰਗਾਹ
ਰੰਗੀ ਬਸਣਾ—(ਮੁਹਾ.) ਰੰਗਾਂ ਵਿਚ ਹੋਣਾ ਜਾਂ ਵਸਣਾ
ਰਗੇਦਣਾ—(ਕ੍ਰਿ. ਸਕ.) ਰਗੜਨਾ
ਰਘ ਪਿੱਤੀ—(ਇ.) ਰਗਪਿੱਤੀ
ਰੱਚ ਵੰਜਣਾ—(ਮੁਹਾ.) ਫਿੱਟ ਜਾਣਾ
ਰੱਚੜ—(ਵਿ.) ਲੀਚੜ
ਰਚੀ ਜਾਣਾ—(ਮੁਹਾ.) ਦਵਾਲਾ ਕੱਢਣਾ
ਰਚੀ ਮਿਚੀ ਗੱਛਣਾ—(ਮੁਹਾ.) ਰੱਚ ਮਿੱਚ ਜਾਣਾ
ਰੱਛ ਕਾਨ—(ਪੁ.) ਜੁਲਾਹਿਆਂ ਦੇ ਸੰਦ
ਰਜਾ ਬੁਲਾਣੀ—(ਮੁਹਾ.) ਬੁਲਾਉਣਾ, ਅਫ਼ਸੋਸ ਕਰਨ ਜਾਣਾ

ਰੰਜਾਣਾ, (ਲਹਿੰ.)—(ਵਿ.)ਜਿਸ ਨੂੰ ਰੰਜ ਪਹੁੰਚਾ ਹੋਵੇ,ਰੰਜੀਦਾ
ਰੱਟਣ—(ਪੁ.) ਰਟੂੰਣ
ਰੰਡੀ ਛੋੜ—(ਵਿ. ਪੁ.) ਰੰਡੀ ਛੋਡ, ਰੰਡੀ ਛੱਡਣਾ
ਰੰਡੀਆਂ ਨੇ ਨਾਂ ਬਦਨਾਂ / ਸੁਹਾਗਣਾ ਪੱਟੇ ਗਰਾਂ }(ਅਖੌ.) ਬਦ ਨਾਲੋਂ ਬਦਨਾਮ ਭੈੜਾ
ਰਣੀ ਚੁਣੀ—(ਇ.) ਰਾਸ ਪੂੰ
ਰੱਤ ਬਛੋਲ—(ਵਿ.) ਲਹੂ ਲੁਹਾਨ
ਰਤਵਾਂ—(ਪੁ.) ਪੇਰਸ਼ (ਲਾ. ਕ੍ਰਿ. ਲੱਗਣੇ)
ਰਤਲਾ—(ਵਿ.) ਰੱਤਾ
ਰਤਲਾਈ—(ਇ.) ਰੱਤਾਪਨ, ਲਾਲੀ
ਰਤਿਆਈ —(ਇ.) ਰਤਲਾਈ
ਰੱਤੂ 'ਚ ਹੋਣਾ—(ਮੁਹਾ.) ਮੂੰਹ ਤੇ ਲਾਲੀਆਂ ਹੋਣਾ
ਰੱਤੂ ਨਹਾਵਣਾ—(ਮੁਹਾ.) ਲਹੂ ਵਿੱਚ ਨਹਾਉਣਾ, 'ਯਾਰ ਯਾਰਾਂ ਦੀ ਰੱਤੂ ਨਹਾਵਣ' (ਸੈਫ਼ੁਲ)
ਰੱਤੂ ਨਾ ਵਗਾੜ—(ਪੁ.) ਖ਼ੂਨ ਦੀ ਖ਼ਰਾਬੀ
ਰਤੋਕਾ—(ਵਿ.) ਰਾਤ ਦਾ, ਰਾਤ ਵਾਲਾ
(ਕ੍ਰਿ. ਵਿ.) ਰਾਤ ਦਾ, 'ਯਾਰ ਰਤੋਕਾ ਨਜ਼ਰ ਨਾ ਆਵੇ ਛਪ ਗਏ ਨੈਣ ਲੁਟੇਰੇ' (ਸੈਫ਼ੁਲ)
ਰੰਨ ਜ਼ਨਾਨਾ—(ਵਿ.) ਖੁਸਰਾ
ਰੱਬ ਕੰਡੀ ਹੋਣਾ (ਲਹਿੰ)—(ਮੁਹਾ.) ਪਿੱਠ ਪਿਛੇ ਰੱਬ ਹੋਣਾ
ਰਬਟ—(ਪੁ.) ਰਬੜ
ਰਬਟੀ—(ਵਿ.) ਰਬੜ ਦਾ ਬਣਿਆ ਹੋਇਆ
ਰੰਬਾਲ—(ਪੁ.) ਰੁਮਾਲ
ਰੰਬਾਲੀ ਚੁੰਨੀ—(ਇ.) ਇੱਕ ਪਰਕਾਰ ਦੀ ਚੁੰਨੀ ਜਿਸ ਨੂੰ ਕੇਵਲ ਮੁਸਲਮਾਨ ਤੀਵੀਆਂ ਲੈਂਦੀਆਂ ਹਨ, ਇਹ ਛਪੀ ਹੋਈ ਹੁੰਦੀ ਹੈ
ਰੱਬੇ ਤੇ ਛੋੜਨੀਆਂ—(ਮੁਹਾ.) ਰੱਬ ਆਸਰੇ ਕੰਮ ਕਰਨਾ
ਰੱਬੇ ਨੇ ਵ੍ਹਾਲੇ—(ਪੁ.) ਰੱਬ ਦੇ ਹਵਾਲੇ
ਰਮਜ਼ਾਂ ਪੁਣਨਾ—(ਮੁਹਾ.) ਰਮਜ਼ ਸਮਝਣਾ, 'ਜੇ ਸੁਣਸੀ ਤਾਂ ਕਿੱਸਾ ਉਤਲਾ, ਕੋਈ ਨਾ ਰਮਜ਼ਾਂ ਪੁਣਦਾ' (ਸੈਫ਼ੁਲ)
ਰਮਾਂਹ—(ਪੁ.) ਰਵਾਂਹ
ਰਮਾਹੀਂ—(ਇ.) ਛੋਟੇ ਰਵਾਂਹ
ਰਮਾਨੀ—(ਵਿ.) ਅਰਮਾਨ ਭਰਿਆ
ਰਲਗੱਡਾ—(ਪੁ.) ਰਲੀਆਂ ਮਿਲੀਆਂ ਤੇ ਉੱਘੜ ਦੁੱਘੜੀਆਂ ਚੀਜ਼ਾਂ ਦਾ ਸਮੂਹ ਜਾਂ ਢੇਰ
ਰਲ ਚੁਕਣੀਆਂ—(ਮੁਹਾ.) ਆਪਸ ਵਿਚ ਚੰਗੀ ਤਰ੍ਹਾਂ ਰਲ ਮਿਲ ਜਾਣਾ
ਰਲਾ ਗੌਭਲਾ—(ਪੁ.) ਰਲਾ

ਰਲਾ ਬਾਹੀ ਛੋਡਣਾ—(ਮੁਹਾ.) ਰਲਾ ਪਾ ਛੱਡਣਾ
ਰਲਾ ਰੋਹਲ—(ਪੁ.) ਰਲਾ ਰੋਲ
ਰਲਿਆ ਨਹੀਂ ਮੈਂਢਾ ਤੇ / ਮੁਕਾਲਾ ਹੋਇਆ ਤੈਂਢਾ }(ਅਖੌ.) ਰਲਿਆ ਨਹੀਂ ਮੇਰਾ ਤੇ ਮੁਕਾਲਾ ਹੋਇਆ ਤੇਰਾ
ਰਵਾਂਸ—(ਪੁ.) ਰੀਂ ਰੀਂ (ਬੱਚੇ ਆਦਿ ਦੀ)
ਰਵਾਂਸ ਪਾਣਾ—(ਮੁਹਾ.) ਰੀਂ ਰੀਂ ਲਾਉਣਾ
ਰਵਾਹੀਂ—(ਇ.) ਰਮਾਂਹੀ
ਰਵ੍ਹਾਠੀ—(ਇ.) ਹੜਵਾਠੀ
ਰੜਕਾ—(ਪੁ.) ਮੋਟੀਆਂ ਤੀਲੀਆਂ ਦੀ ਬਹੁਕਰ
ਰੜ ਖੇੜ—(ਇ.) ਰੇੜਕਾ
ਰੜ੍ਹਨਾ—(ਕ੍ਰਿ. ਅਕ.) ਰਾਹਿਆ ਜਾਣਾ
ਰਾਹ ਕਰਨਾ—(ਮੁਹਾ.) ਨਿਆਂ ਦੀ ਗੱਲ ਕਰਨਾ, ਠੀਕ ਗੱਲ ਕਰਨਾ
ਰਾਹ ਖੁਲ੍ਹੀ ਗੱਛਣਾ—(ਮੁਹਾ.) ਰਾਹ ਖੁਲ੍ਹ ਜਾਣਾ
ਰਾਹ ਗੁਜਰੂ—(ਪੁ.) ਰਾਹੀ
ਰਾਹ ਮਾਰਨਾ—(ਮੁਹਾ.) ਬੇਪਰਤੀਤੀ ਕਰਾਉਣੀ
ਰਾਹੇ ਜਾਨੀ (ਵੈਨੀ) ਲੜਾਈ ਮੁੱਲ ਘਿੰਨਣੀ—(ਮੁਹਾ.) ਰਾਹ ਜਾਂਦੀ ਲੜਾਈ ਗਲ ਲੈਣੀ
ਰਾਹੇ ਤੇ ਅੱਛਣਾ—(ਮੁਹਾ.) ਠੀਕ ਰਵੱਯਾ ਅਖ਼ਤਿਆਰ ਕਰਨਾ
ਰਾਖਵੀਂ ਕੰਨੀ—(ਇ.) ਖੱਡੀ ਤੇ ਬੁਣੇ ਖੇਸ ਦੀ ਚੌੜੀ ਕੰਨੀ
ਰਾਖੀ ਚੋਖੀ / ਰਾਖੀ ਜਾਗੀ }(ਇ.) ਰਾਖੀ
ਰਾਂਗਲਾ—(ਵਿ.) ਰੰਗਲਾ, (ਇ.) ਰਾਂਗਲੀ
ਰਾਜਵਾਂ—(ਵਿ.) ਰੱਜਵਾਂ
ਰਾਜ਼ੂ / ਰਾਜ਼ੂ ਬਾਜ਼ੂ }(ਕ੍ਰਿ. ਵਿ.) ਰਾਜ਼ੀ ਬਾਜ਼ੀ
ਰਾਜ਼ੂ ਨਾਵਾਂ—(ਪੁ.) ਰਾਜ਼ੀ ਨਾਮਾ
ਰਾਤ ਆਈ ਫਾਲੀਏ ਜਹੀ ਆਵੇ ਤਹੀ ਜਾਲੀਏ —(ਅਖੌ.) ਭਾਵ ਔਖਾ ਸਮਾਂ ਜਿਵੇਂ ਕਿਵੇਂ ਕਰ ਕੇ ਗੁਜ਼ਾਰ ਲੈਣਾ ਚਾਹੀਦਾ ਹੈ
ਰਾਤ ਦਿਹਾਂ—(ਕ੍ਰਿ. ਵਿ.) ਦਿਨੇ ਰਾਤੀਂ
ਰਾਮ ਸੱਤ—(ਇ.) ਤੀਵੀਆਂ ਦੀ ਇਕ ਦੂਜੀ ਦੇ ਗਲ ਮਿਲਣ ਦੀ ਕਿਰਿਆ
'ਰ੍ਹਾਮ ਨਾ ਲੁਤਫਾ—(ਪੁ.) ਹਰਾਮ ਦਾ ਨੁਤਫਾ
'ਰਾਰ—(ਪੁ.) ਉਰਾਰ
ਰਾਰਾ—(ਵਿ.) ਉਰਾਰਲਾ

—ਰਾਰਾ ਪਾਰਾ—(ਵਿ.) ਉਰਾਰਲਾ ਪਾਰਲਾ
ਰਾਰੀਆਂ ਪਾਰੀਆਂ ਮਾਰਨਾ—(ਮੁਹਾ.) ਏਧਰ ਓਧਰ ਦੀਆਂ ਮਾਰਨਾ
ਰਿਜਕੇ ਨੇ ਮੁਹਾਰਾਂ ਚਾਣੀਆਂ—(ਮੁਹਾ.) ਰਿਜਕ ਉਦਾਸ ਹੋਣਾ
ਰਿਜਕੇ ਆਂ ਲੱਤ ਮਾਰਨੀ—(ਮੁਹਾ.) ਰਿਜ਼ਕ ਨੂੰ ਲੱਤ ਮਾਰਨਾ
ਰਿਜਕੇ ਨੀ ਮਾਰ—(ਇ.) ਰਿਜ਼ਕ ਦੀ ਮਾਰ
ਰਿੰਜਗੀ—(ਇ.) ਨਾਰਾਜ਼ਗੀ
ਰਿਝ ਭੁੱਖ ਲਾਹਣੀ—(ਮੁਹਾ.) ਰੀਝ ਭੁੱਖ ਲਾਹੁਣਾ
ਰੀਂਹਗੜ—(ਇ.) ਰੀਹੜ (ਦੀ ਹੱਡੀ)
ਰੀਂਝ—(ਇ.) ਰੀਝ
ਰੀਂਝਣਾ—(ਕ੍ਰਿ. ਅਕ.) ਰੀਝਣਾ
ਰੀਂਦੜ—(ਵਿ.) ਰੋਂਦੜ
ਰੀਤ ਲਗਣੀ } (ਮੁਹਾ.) ਰੀਤਾਂ ਹੋਣੀਆਂ
ਰੀਤਾਂ ਲਗਣੀਆਂ }
ਰੁਸਮਤ—(ਪੁ.) ਰੁਸਤਮ
ਰੁਸਮਤੀ—(ਇ.) ਰੁਸਤਮੀ
ਰੁੱਡ—(ਇ.) ਖੁੱਡ
ਰੂੰਬਲ—(ਪੁ.) ਫਗਵਾੜਾ, ਅੰਜੀਰ
ਰੂੜ—(ਇ.) ਕੁੱਤੇ ਦੇ ਰੋਣ ਦਾ ਭਾਵ
ਰੂੜਾਂ ਕਰਨੀਆਂ—(ਮੁਹਾ.) ਬੁਰੀ ਤਰ੍ਹਾਂ ਰੋਣਾ
ਰੇਖਾਂ—(ਇ. ਬ. ਵ.) ਮੇਖਾਂ (ਸੋਨੇ ਦੀਆਂ), ਸੋਨੇ ਦੇ ਕਿੱਲ (ਲਾ. ਕ੍ਰਿ. ਲਵਾਣੀਆਂ, ਲਾਣੀਆਂ)
ਰੇਠੜਾ—(ਪੁ.) ਰੇਠਾ
ਰੇਠੜੇ ਖੇਡਣਾ—(ਮੁਹਾ.) ਰੇਠਿਆਂ ਨਾਲ ਖੇਡਣਾ
ਰੇਤੂ ਨੇ ਰੱਸੇ ਵਟਣੇ } (ਮੁਹਾ.) ਰੇਤ ਦੀ ਕੰਧ ਉਸਾਰਨੀ
ਰੇਤੂ ਨੀ ਕੰਧ ਉਸਾਰਨੀ }
ਰੇਵੰਦ—(ਇ.) ਰਿਉਂਦ
ਰੈ—(ਇ.) ਰਾਇ
ਰੋ ਰੋ ਮੋਈ ਤੇ ਸਾਹਵਰੇ ਵੀ ਨਾ ਗਈ—(ਅਖੌ.) ਰੋ ਰੋ ਮੋਈ ਤੇ ਸਹੁਰੇ ਵੀ ਨਾ ਗਈ
ਰੋਇਆਂ ਈ ਰਿਜਕ ਐ —(ਅਖੌ.) ਕੰਜੂਸੀ ਨਾਲ ਹੀ ਧਨ ਇਕੱਠਾ ਹੁੰਦਾ ਹੈ
ਰੋਹਲ—(ਇ.) ਰੋਂਦ (ਲਾ. ਕ੍ਰਿ. ਪਾਣੀ, ਮਾਰਨੀ)
ਰੋਹਲੀ—(ਵਿ.) ਰੋਂਦਲ
ਰੋਹਲੀਆਂ ਨੇ ਰੋਹਲ ਫਬਣੇ—(ਮੁਹਾ.) ਰੋਂਦਿਆਂ ਦੇ ਰੋਂਦ ਪੁਗਣੇ
ਰੋਰੋ ਨੀਆਂ ਦੇਣੀਆਂ—(ਮੁਹਾ.) ਬਹੁਤ ਗੁੱਸੇ ਹੋਣਾ
ਰੌਠਾ —(ਵਿ.) ਇਤਨਾ
ਰੌਠਾ ਕ—(ਕ੍ਰਿ. ਵਿ.) ਰਤਾ ਕੁ
ਰੌਣਿਆ ਨੇ ਰੌਣ ਫਬਣੇ—(ਮੁਹਾ.) ਰੋਂਦਿਆਂ ਦੇ ਰੋਂਦ ਪਗਣੇ
ਰੋਨਾ ਮਾਊ ਨਾ, ਹਸਨਾ ਪਿਊ ਨਾ—(ਅਖੌ.) ਹਸਾਏ ਦਾ ਨਾਂ ਨਹੀਂ ਤੇ ਰੁਵਾਏ ਦਾ ਉਲਾਂਭਾ

## ਲ

ਲੁਸੀ—(ਇ.) ਲੱਸੀ (ਕੇਵਲ ਮੁਸਲਮਾਨ ਕਹਿੰਦੇ ਹਨ)
ਲੁਾਈ—(ਇ.) ਲਹਾਈ
ਲਹਿਨਾ—(ਪੁ.) ਲਹਿੰਦਾ
ਲਹਿਰ ਅੱਛਣੀ—(ਮੁਹਾ.) ਲਹਿਰ ਉੱਠਣੀ (ਆਉਣੀ)
ਲਹੁਕਾ—(ਵਿ.) ਛੋਟਾ, ਹਲਕਾ
ਲਹੁਕਾ ਹੋਣਾ—(ਮੁਹਾ.) ਹੌਲਾ ਪੈਣਾ
ਲਹੁਕਾ ਕਰਨਾ—(ਮੁਹਾ.) ਹੋਲਿਆਂ ਕਰਨਾ
ਲਹੁਕਾ ਫੁੱਲ—(ਵਿ.) ਹੌਲਾ ਫੁੱਲ
ਲਹੁਕਾ ਲੱਦ ਸਵੇਲੇ ਆ—(ਅਖੌ.) ਥੋੜਾ ਲੱਦ ਸਵੇਰੇ ਆ
ਲਹੁਕਿਹੱਤ—(ਇ.) ਲਹੁਕਾਪਨ
ਲਹੁੰਚ ਪੱਟਣੀ—(ਮੁਹਾ.) ਰੋਂਦ ਪਾਣੀ, ਰੋਂਦ ਮਾਰਨਾ
ਲਹੁੜ ਪਣਾ—(ਪੁ.) ਮੁੰਡਪੁਣਾ
ਲਹੁੜਾ—(ਪੁ.) ਨੀਂਗਰ
ਲਹੁੜਾ ਖਹੁੜਾ } (ਵਿ. ਪੁ.) ਮੁੰਡਾ ਖੁੰਡਾ
ਲਹੁੜਾ ਪਹੁੜਾ }
ਲੱਕ—(ਪੁ.) ਡੱਗ ਕੁੱਤਾ
ਲੱਕ ਤਰੋੜੀ ਛੋੜਣਾ—(ਮੁਹਾ.) ਲੱਕ ਤ੍ਰੋੜ ਛੱਡਣਾ
ਲੱਕ ਬੰਨ੍ਹੀ ਘਿੰਨਣਾ—(ਮੁਹਾ.) ਲੱਕ ਬੰਨ੍ਹ ਲੈਣਾ
ਲਕੱਬ—(ਪੁ.) ਖ਼ਮ, ਟੇਢ
ਲੱਕਾ—(ਵਿ.) ਪਤਲੇ ਲੱਕ ਵਾਲਾ
ਲੱਕੀ—(ਇ.) ਤਹਿਮਤੀ
ਲੱਕੇ ਨਾ (ਪੁ.) } ਲੱਕ ਦਾ
ਲੱਕੇ ਨੀ (ਇ.) } ਲੱਕ ਦੀ
ਲਖ ਲੁੱਟ—(ਵਿ.) ਸ਼ਾਹ ਖ਼ਰਚ
ਲੱਖਾਂ ਜਹੀ ਹਿੱਕਾ } (ਇ.) ਲੱਖਾਂ ਦੀ ਇਕੋ
ਲੱਖਾਂ ਨੀ ਹਿੱਕਾ }
ਲੱਖੀ } (ਵਿ. ਪੁ.) ਲਖ-ਪਤੀ
ਲੱਖੀਆ }
ਲੰਗ ਲਹਿਣਾ—(ਮੁਹਾ.) ਸ਼ਰਮ ਲਹਿਣੀ

ਲੰਗ ਲੱਥ
ਲੰਗ ਲੱਥਾ } (ਵਿ.) ਬੇਸ਼ਰਮ, ਬੇਹਯਾ, ਨਿਰਲੱਜ

ਲੰਗ ਲਾਣਾ—(ਮੁਹਾ.) ਲੀਕ ਲਾਉਣਾ, 'ਬਾਬਲ ਨੂੰ ਫਰਜ਼ੰਦੀ ਮੇਰੀ ਨਿੱਤ ਪਈ ਲੰਗ ਲਾਂਦੀ' (ਸੈਫੁਲ)

ਲੰਗ ਲੁਕੀਕ—(ਇ.) ਲੀਕ

ਲਗਤ
ਲਗਤ ਬਾਜ਼ੀ } (ਇ.) ਲਾਗਤ ਬਾਜ਼ੀ

ਲਗੀਂਦਣਾ—(ਕ੍ਰਿ. ਸਕ.) ਨਗੀਂਦਣਾ

ਲਗੀਂਦਰ—(ਪੁ.) ਨਗੀਂਦਾ

ਲਗੀਂਦਰਾ—(ਪੁ.) ਲਗੀਂਧਰਾ

—ਲਗੀਂਦਰੇ ਲਾਹੀ ਛੋੜਨੇ—(ਮੁਹਾ.) ਲਗੀਂਧਰੇ ਲਾਹੀ ਸ਼ੋੜਨੇ

ਲਗੀਂਦਾਈ—(ਇ.) ਨੰਗਦਾਈ

ਲਗੀਂਧਰਾ—(ਪੁ.) ਲੰਗਾਰ

—ਲਗੀਂਧਰੇ ਲਾਹੀ ਸ਼ੋੜਨੇ—(ਮੁਹਾ.) ਲੰਗਾਰ ਲਾਹ ਛੱਡਣੇ

ਲਗਨੇ ਹੱਥ
ਲਗਨੇ ਹੱਥੀਂ } (ਕ੍ਰਿ. ਵਿ.) ਲਗਦੇ ਹੱਥ

ਲੰਗਰਾ—(ਪੁ.) ਵੱਡੀ ਲੰਗਰੀ

ਲੰਗਰੀ—(ਇ.) ਦੌਰੀ, ਕੂੰਡਾ

—ਲੰਗਰੀ ਸੋਟਾ—(ਪੁ.) ਦੌਰੀ ਡੰਡਾ

ਲੰਗੀ-ਕਟਾਰ
ਲੜੀ-ਕਟਾਰ } (ਇ.) ਲੰਙੀ ਡੋਡੀ

ਲੰਘਣ ਕੱਟਣੇ—(ਮੁਹਾ.) ਲੰਘਾਣ ਲੰਘਾਉਣਾ

ਲੰਘਨਾ ਪਲੰਘਨਾ—(ਕ੍ਰਿ. ਵਿ.) ਲੰਘਦਾ ਜਾਂਦਾ

ਲਚਕਾਰ ਨਿਕਲਣਾ
ਲਚਕਾਰ ਨਿਕਲੀ ਜਾਣਾ } (ਮੁਹਾ.) ਚੁੱਕ ਨਿਕਲਣਾ

ਲਚੱਟ—(ਇ.) ਚਾਟ

ਲਚੱਟੀ—(ਵਿ.) ਚਸਕੇ ਲੈਣ ਵਾਲਾ

ਲੱਟ—(ਵਿ.) ਆਵਾਰਾ, ਭੌਂਦੂ

ਲਟਕਣ—(ਪੁ. ਬ. ਵ.) ਝੁਮਕੇ

ਲੱਟਣਾ—(ਕ੍ਰਿ.) ਉਲੱਟਣਾ

ਲੱਟਰ—(ਵਿ.) ਲਟੋਰ

ਲੱਟਰ ਪੁਣਾ—(ਪੁ.) ਲਟੋਰਪੁਣਾ

ਲਟਾਈ—(ਇ.) ਉਲਟਾਈ, ਉਲੱਟਣ ਦਾ ਭਾਵ ਜਾਂ ਮਜੂਰੀ

ਲਟਾਣਾ—(ਕ੍ਰਿ. ਸਕ.) ਉਲਟਾਉਣਾ

ਲਠੂਮ—(ਪੁ.) ਝੜੱਮ (ਲਾ. ਕ੍ਰਿ. ਪਾਣਾ, ਪੈਣਾ)

ਲਡ਼ਿਆਣਾ—(ਕ੍ਰਿ. ਸਕ.) ਲਡਾਉਣਾ

ਲੱਡੂ—(ਪੁ.) ਲੱਡੂ

ਲਤਿਆੜਨਾ—(ਕ੍ਰਿ. ਸਕ.) ਲਤਾੜਨਾ

ਲੱਤੀ—(ਇ.) ਡੋਰ (ਲਾਟੂ ਦੀ)

ਲੱਦੇ ਦਾਂਦੇ ਨਾ ਪੈਰ ਅੱਛਣਾ—(ਮੁਹਾ.) ਜ਼ਿਮੇਵਾਰੀ ਸਿਰ ਪੈਣੀ

ਲਧਣਾ—(ਕ੍ਰਿ. ਅਕ. ਤੇ ਸਕ.) ਲੱਭਣਾ

ਲਪਕੂਹਰ ਲਾਣਾ—(ਮੁਹਾ.) ਲੱਪਾਂ ਭਰਨੀਆਂ (ਜੀਭ ਨਾਲ ਚੱਟਣਾ)

ਲਪੜਨਾ—(ਕ੍ਰਿ. ਸਕ.) ਨਪੜਨਾ, ਫੜਨਾ

ਲਪੜਾਈ ਨਾ ਦੇਣੀ—(ਮੁਹਾ.) ਫੜਾਈ ਨਾ ਦੇਣੀ

ਲਪੜਾਣਾ—(ਕ੍ਰਿ. ਸਕ.) ਫੜਾਉਣਾ

ਲਪਾੜਾ—(ਪੁ.) ਘਰ ਦੇ ਨੇੜੇ ਦੀ ਪੈਲੀ

ਲੱਪੀ—(ਇ.) ਲੇਟੀ, ਸੀਰਾ

ਲੰਬ ਹੋਣਾ—(ਮੁਹਾ.) ੧. ਤੇਜ਼ ਹੋਣਾ (ਸਾਹ ਦਾ) ੨. ਗੁੱਸੇ ਵਿਚ ਹੋਣਾ

ਲੰਬ ਕਰਨਾ—(ਮੁਹਾ.) ੧. ਤੇਜ਼ ਕਰਨਾ (ਸਾਹ ਦਾ) ੨. ਗੁੱਸਾ ਚੜ੍ਹਾਉਣਾ

ਲਭਤ—(ਇ.) ਲਾਭ

ਲੰਭਾ—(ਪੁ.) ਅਲੰਭਾ

ਲਮਕਾਰ—(ਪੁ.) ਲੁਕਾਰ

ਲੰਮਜੀਭਲਾ—(ਵਿ.) ਲੰਮ-ਜੀਭਾ

ਲਮਤੁਰਲ
ਲਮਤੁਰਲਾ } (ਵਿ.) ਲੰਮਤੁੱਤਰ

ਲੰਮਾ ਬਾਹੀ ਘਿੰਨਣਾ—(ਮੁਹਾ.) ਫੜਕੇ ਵਾਹ ਲੈਣਾ

ਲਮਿਆਰਨਾ—(ਕ੍ਰਿ.) ਲੰਮਾ ਕਰਨਾ

ਲਮਿੱਤਣ—(ਇ.) ਲੰਬਾਈ

ਲਮਿਤਣੋਂ—(ਕ੍ਰਿ. ਵਿ.) ਲੰਬਾਈ ਵਿਚ, ਲੰਮੇ ਪਾਸਿਓਂ

ਲਰ—(ਇ.) ਚੀਰੀ ਹੋਈ ਇਮਾਰਤੀ ਲਕੜੀ ਦੀ ਲੰਮੀ ਫੱਟੀ

ਲਰਝੇ ਲੰਮਕਣਾ—(ਮੁਹਾ.) ਲੀਰਾਂ ਲਮਕਾਣਾ

ਲਰਝੇ ਲਾਹਣੇ—(ਮੁਹਾ.) ਲੀਰਾਂ ਲੀਰਾਂ ਕਰ ਦੇਣਾ

ਲਰੇ ਸਰੇ ਹੋਣਾ—(ਮੁਹਾ.) ਅਬਾ ਤਬਾ ਬਕੀ ਜਾਣਾ

ਲਲਕਰ—(ਇ.) ਲਲਕਾਰ

ਲਲਕਰਨਾ—(ਕ੍ਰਿ. ਅਕ.) ਲਲਕਾਰਨਾ

ਲਲਕਰੀ ਕੈ—(ਕ੍ਰਿ. ਵਿ.) ਲਲਕਾਰ ਕੇ

ਲਲੂੜ—(ਵਿ.) ਲੋਲੂੜ

ਲਲਾਰਨ—(ਇ.) ਗਰੜ (ਮੁਸਲਮਾਨ ਦੀ ਬੋਲੀ ਵਿਚ)

ਲਵਾਣਾ—(ਕ੍ਰਿ. ਸਕ.) ਪਹਿਨਾਉਣਾ

ਲੜ ਲਪੜਨਾ - (ਮੁਹਾ.) ਪੱਲਾ ਫੜਨਾ

ਲੜੂਮ—(ਵਿ.) ਲਠੱਮ
ਲੜੀ—(ਇ.) ਬੇੜੀ ਦਾ ਵੰਝ
ਲਾ—(ਅਵ.) ਲੈ ਕੇ
—ਮੂੰਢੂ ਲਾ—(ਅਵ.) ਮੁੰਢੋਂ ਮੁੱਢ, ਮੁੱਢ ਤੋਂ
ਲਾਇਕਦਾਰ—(ਵਿ.) ਲਾਇਕ, ਦਾਨਸ਼ਮੰਦ, ਲਾਇਕਦਾਰਾਂ ਪਾਇਆ ਆਲੀ ਪਾਇਆ' (ਸੈਫ਼ੁਲ)
ਲਾਇਕਦਾਰੀ—(ਇ.) ਲਾਇਕੀ
ਲਾਇਰਾ—(ਪੁ.) ਲਵੇਰਾ
ਲਾਇਰੀ—(ਇ.) ਲਵੇਰੀ
ਲਾਈ ਪਾਈ ਕੇ—(ਕ੍ਰਿ. ਵਿ.) ਲਾ ਪਾ ਕੇ, ਲੈ ਦੇ ਕੇ
ਲਾਂਹ—(ਇ.) ਲਾਂ
ਲਾਹ ਛੋੜੀ ਲੋਈ ਤੇ ਕੈਹ ਕਰੇਸੀ ਕੋਈ—(ਅਖੌ.) ਜਦ ਲਾਹੀ ਲੋਈ ਤਾਂ ਕੀ ਕਰੇਗਾ ਕੋਈ
ਲਾਹ ਲਿਆ ਪਲਾਣਾ ਖੋਤੀ ਉਹੋ ਜਹੀ—(ਅਖੌ.) ਜਦੋਂ ਕੋਈ ਬਣਾਉ ਸ਼ਿੰਗਾਰ ਲਾਹ ਛੱਡੇ ਜਾਂ ਜਦੋਂ ਕਿਸੇ ਦੇ ਅਧਕਾਰ ਖੁਸ ਜਾਣ ਤਾਂ ਕਹਿੰਦੇ ਹਨ
ਲਾਹਦੀ—(ਵਿ. ਇ.) ਅਲਹਿਦੀ
ਲਾਂਘ—(ਇ.) ਲਾਂਘਾ
ਲਾਂਙਣ—(ਇ.) ਲਾਂਗੜ
ਲਾਟੂੰ—(ਪੁ.) ਲਾਟੂ
ਲਾਟੀ—(ਇ.) ਉਠ ਦੀ ਨਕੇਲ ਦੀ ਗੁੱਲੀ
ਲਾਡਿਕਾ—(ਪੁ.) ਲਡਿੱਕਾ
ਲਾਣਾ—(ਕ੍ਰਿ. ਸਕ.) ਪਹਿਨਣਾ
ਲਾਦੀ—(ਇ.) ਛੱਤ ਤੇ ਪਾਣ ਵਾਲੀ ਮਿੱਟੀ
ਲਾਦੂੰ—(ਵਿ.) ਲਾਦੂ
ਲਾਦੂੰ ਕੱਢਣਾ—(ਮੁਹਾ.) ਲਾਦੂ ਕੱਢਣਾ
ਲਾਧ—(ਇ.) ਲੱਭਤ
ਲਾਧ ਲਧਣੀ—(ਮੁਹਾ.) ਲੱਭਤ ਲੱਭਣਾ, ਭੇਤ ਪਾਣਾ
ਲਾਪਚਾਰੀਆਂ—(ਇ. ਬ. ਵ.) ਖੁਸ਼ਾਮਦਾਂ
ਲਾਪਚਾਰੀਆਂ ਲਾਣੀਆਂ—(ਮੁਹਾ.) ਖੁਸ਼ਾਮਦਾਂ ਕਰਨੀਆਂ
ਲਾਲ ਕਰੀ ਲੈਣਾ—(ਮੁਹਾ.) ਗੱਲ ਮੁਕਾ ਲੈਣੀ
ਲਾਲਾ—(ਪੁ.) ਵੱਡਾ ਭਰਾ (ਮੁਸਲਮਾਨਾਂ ਦੀ ਭਾਸ਼ਾ ਵਿਚ)
ਲਾਂਵ—(ਇ.) ਲਾਮ
ਲਾਵਣ—(ਪੁ.) ਲੋਭ ; ਨਾਲ ਦਾ
ਲਿਆਟ / ਲਿਆਟਾ—(ਪੁ.) ਲੇ (ਕੰਧ ਦਾ), ਲੇਉ
ਲਿੱਸਾ ਨਿਆਂ ਮੰਨਣਾ—(ਮੁਹਾ.) ਵਧੀਕੀ ਜਰ ਗੁਜ਼ਰਨਾ
ਲਿੱਸਾ ਨਿਆਂ ਪਗੜਨਾ—(ਮੁਹਾ.) ਦਾਦ ਨਾ ਮਿਲਣ ਪੁਰ ਸਬਰ ਸ਼ੁਕਰ ਕਰਨਾ
ਲਿਸੇਰਾ—(ਵਿ.) ਲਿੱਸਾ
ਲਿਹਲ—(ਇ.) ੧. ਰਾਲ ੨. ਸ਼ਹਿਤੂਤ
ਲਿਹਲਾਂ ਵੱਗੀ ਪੈਣੀਆਂ—(ਮੁਹਾ.) ਰਾਲਾਂ ਡਿੱਗਣੀਆਂ
ਲਿਹਲੂ—(ਵਿ.) ਰਾਲੂ
ਲਿਕੜਨਾ—(ਕ੍ਰਿ.ਅਕ.) ਨਿਕਲਣਾ
ਲਿੱਤ—(ਇ.) ੧. ਛਿਲਤਰ ੨. ਟੂੰਮ ਟੱਲਾ
ਲਿੱਦ ਚੈੜੀ ਹੋਣੀ—(ਮੁਹਾ.) ਭੂਹੇ ਹੋਣਾ
ਲਿੱਦ ਚੈੜੀ ਕਰਨੀ—(ਮੁਹਾ.) ਭੂਹੇ ਕਰਨਾ, ਸਿਰ ਤੇ ਚੜ੍ਹਾਉਣਾ
ਲਿੱਦ ਫੁੰਡਣੀ —(ਮੁਹਾ.) ਭੂਹੇ ਹੋਣਾ
ਲਿੱਦ ਫੁੰਡਾਣੀ—(ਮੁਹਾ.) ਭੂਹੇ ਕਰਨਾ
ਲਿੱਦ ਭੂਹੇ ਹੋਣੀ—(ਮੁਹਾ.) ਭੂਹੇ ਹੋਣਾ
ਲਿੱਦ ਭੂਹੇ ਕਰਨੀ—(ਮੁਹਾ.) ਭੂਹੜੇ ਕਰਨਾ
ਲਿੱਫੀ ਖਾਣੀ / ਲਿੱਫੀ ਮੰਗਣੀ—(ਮੁਹਾ.) ਪਤੰਗ ਵਿਚ ਲਿੱਫੀ ਬੰਨ੍ਹਣ ਦੀ ਲੋੜ ਹੋਣੀ
ਲਿੱਲਵਾਂ—(ਇ.) ਲਿੱਲ (ਲਾ. ਕਿ. ਲੱਗਣੀ)
ਲਿਫ਼ੜ—(ਇ.) ਲੀਰ
ਲਿਲੂੜ—(ਵਿ.) ਲੋਲੂੜ
ਲਿੜ੍ਹੀ ਲਗਣਾ—(ਮੁਹਾ.) ਰੁਜ਼ਗਾਰ ਲੱਗਣਾ
ਲੀਆ—(ਪੁ.) ਸਰਫ਼ਾ, ਲਾਲਚ
ਲਾਆ ਲਾਂਬਾ / ਲੀਆ ਲਾਲਚ—(ਪੁ.) ਲੋਭ ਲਾਲਚ (ਲਾ. ਕ੍ਰਿ. ਹੋਣਾ)
ਲੀਜ ਨਾ ਆਵਣੀ—(ਇ.) ਸ਼ਾਂਤ, ਤਸੱਲੀ ਨਾ ਹੋਣੀ, ਪਰਤੀਤ ਨਾ ਆਉਣੀ
ਲੀਰ ਪਤੀਰ—(ਇ.) ਲੀਰ ਕਰੀਰ
ਲੁੱਸਣਾ—(ਕ੍ਰਿ. ਅਕ.) ਲੂਸਣਾ
ਲੁੱਕ—(ਇ.) ਕਾਲੇ ਰੰਗ ਦਾ ਚਮੜਾ ਜਿਸ ਦੀਆਂ ਜੁੱਤੀਆਂ ਬਣਦੀਆਂ ਹਨ
ਲੁਕਾਰ—(ਇ.) ਧੁੱਸਾ, ਲੋਈ
ਲੁੱਗੜ—(ਵਿ.) ਲੱਟਰ
ਲੁੰਡੀ ਵ੍ਹਾਂ—(ਇ.) ਹਵਾਈ
(ਵਿ.) ਲੂਤੀਆਂ ਲਾਵਣ ਵਾਲਾ
ਲੁੱਤ ਘੜੁੱਤ—(ਇ.) ਵਾਧੂ ਗੱਲ ਬਾਤ
ਲੁਤਫ਼ਾ—(ਪੁ.) ਨੁਤਫ਼ਾ

ਲੁਤਫ਼ਾ ਹਰਾਮ—(ਪ.) ਹਰਾਮ ਦਾ ਨੁਤਫ਼ਾ

ਲੁਤਰਾ—(ਵਿ.) ਤਿੱਖੀਆਂ ਗਲਾਂ ਕਰਨ ਵਾਲਾ, ਸ਼ੋਖ਼

ਲੁਤਰੀ—(ਇ.) ਜੀਭ (ਘਿਰਨਾ ਨਾਲ)

ਲੁਤਰੀ ਕੱਪਣੀ } (ਮੁਹਾ.) ਜੀਭ ਵੱਢਣੀ
ਲੁਤਰੀ ਕੱਪ ਛੋਡਣੀ

ਲੁਪਰੀ—(ਇ.) ਪੁਲਟਸ

ਲੁਪਰੀ ਲਾਹਣੀ—(ਮੁਹਾ.) ਛਿੱਲ ਲਾਹੁਣੀ

ਲੁੜਾਣਾ—(ਕ੍ਰਿ. ਸਕ.) ਲਭਾਉਣਾ

ਲੂੰ—(ਇ.) ਲੂ (ਗਰਮ ਹਵਾ)

ਲੂੰਈ—(ਇ.) ਲੂੰ

ਲੂਣ ਪਾਣੀ ਖਾਣਾ ਤੈ } (ਮੁਹਾ.) ਸੰਜਮੀ ਜੀਵਨ ਬਿਤਾਉਣਾ
ਨੱਕੇ ਨੀ ਸੇਧੇ ਜਾਣਾ

ਲੂਣਕੀ—(ਵਿ.) ਲੂਣ-ਦਾਨੀ

ਲੂਣ-ਵਾਢਾ—(ਪੁ.) ਖਾਣ ਵਿਚੋਂ ਲੂਣ ਵੱਢਣ ਵਾਲਾ

ਲੂਰ ਲੂਰ ਕਰਨਾ—(ਮੁਹਾ.) ਆਵਾਰਾ ਫਿਰਨਾ

ਲੇਂਹਦੜਾ } (ਪੁ.) ਲੇਹ, ਅਲੇਹਾ
ਲੇਂਹਦਾ

ਲੇਹਲ—(ਇ.) ਲਿਹਲ

ਲੇਤਰਾ—(ਪੁ.) ਲਾਵਾ

ਲੇਂਧਾ } (ਪੁ.) ਲੇਂਹਦੜਾ, ਲੇਂਹਦਾ
ਲੇਂਧੜਾ

ਲੇਲ—(ਇ.) ਲਿਹਲ

—ਲੇਲਾਂ ਵਗਣੀਆਂ—(ਮੁਹਾ.) ਰਾਲਾਂ ਵਗਣੀਆਂ

—ਲੇਲਾਂ ਵਗਾਣੀਆਂ—(ਮੁਹਾ.) ਰਾਲਾਂ ਵਗਾਉਣੀਆਂ

ਲੇਲਾਂ—(ਇ. ਬ. ਵ.) ਸ਼ਤੂਤ

ਲੋਈ ਲੋਈ—(ਕ੍ਰਿ. ਵਿ.) ਲੋਏ ਲੋਏ, ਚਾਨਣੇ ਚਾਨਣੇ

ਲੋਹਕਾ—(ਵਿ.) ਲਹੁਕਾ

ਲੋਹਕਾ ਫੁਲ—(ਵਿ.) ਲਹੁਕਾ ਫੁੱਲ

ਲੋਹਣਾ—(ਕ੍ਰਿ. ਅਕ.) ਲੋਚਣਾ, ਸਿੱਕਣਾ

—ਲੋਹ ਲੋਹ ਕੇ } (ਕ੍ਰਿ. ਵਿ.) ਸਿੱਕਾਂ ਸਿੱਕ ਸਿੱਕ ਕੇ
—ਲੋਹੀ ਲੋਹੀ ਕੇ

ਲੋਹਲਚ—(ਪੁ.) ਰੋਹਲ, ਰੌਂਦ

ਲੋਹੇ ਨਾ ਥਣ—(ਵਿ.) ਕੁਝ ਨਾ ਦੇਣ ਵਾਲਾ

ਲੋਕੋ ਅੱਗੇ ਜਾਤਕੋ (ਮੁੜਿਉ) ਪਿੱਛੇ—(ਅਖੌ.) ਜਦ ਕੋਈ ਆਪਣੇ ਸਕਿਆਂ ਨੂੰ ਵਰਜ ਕੇ ਠੱਪੇ ਤੇ ਬਿਗਾਨਿਆਂ ਨੂੰ ਔਖ ਵਿਚ ਪਾਏ ਤਾਂ ਕਹਿੰਦੇ ਹਨ

ਲੌਹਕਾ—(ਵਿ.) ਹੌਲਾ, ਹਲਕਾ

ਲੌਹਕਾ ਫੁੱਲ—(ਵਿ.) ਹੌਲਾ ਫੁੱਲ

## ਵ

ਵਈ—(ਅਵ.) ਭਈ

ਵਸ਼ਕਾਰ—(ਵਿ.) ਵਿਚਕਾਰ

ਵਸ਼ਕਾਰਲਾ—(ਵਿ.) ਵਿਚਕਾਰਲਾ

ਵਸ਼ਕਾਰਾ—(ਵਿ.) ਵਿਚਕਾਰਲਾ

ਵੱਸਾ—(ਕ੍ਰਿ. ਵਿ.) ਵਸ ਵਿਚ, 'ਜੇ ਕੁਝ ਸਾਡੇ ਵੱਸਾ, ਹੋਸੀ ਦੀਨ ਈਮਾਨੋ' (ਸੈਫੁਲ)

ਵਸਾਹ—(ਪੁ.) ਉਹ ਪੈਲੀ ਜਿਸ ਵਿਚ ਕਣਕ ਬੀਜਣੀ ਹੋਵੇ

ਵਸਾਹਣਾ—(ਕ੍ਰਿ. ਸਕ.) ਵਸਾਹ ਦੇਣਾ

ਵਸਾਹੀ ਕੇ—(ਕ੍ਰਿ. ਵਿ.) ਵਸਾਹ ਕੇ

ਵਸਾਹੀ ਕੇ ਮਾਰਨਾ—(ਮੁਹਾ.) ਵਸਾਹ ਕੇ ਮਾਰਨਾ

ਵਸਾਹ ਦਈ ਕੇ ਮਾਰਨਾ—(ਮੁਹਾ.) ਵਸਾਹ ਦੇ ਕੇ ਮਾਰਨਾ

ਵਸਾਖੀ—(ਇ.) ਵਸਾਖੀ ਦਾ ਢੋਲ

ਵੱਸੀਂ ਵੱਸੀਂ—(ਕ੍ਰਿ. ਵਿ.) ਵੱਸ ਲੱਗਦੇ

ਵਸੂੰਗਰਾ—(ਪੁ.) ਵਿਸੂਰਾ

ਵਸੂੰਗਰਾ ਪਾਈ ਬਹਿਣਾ—(ਮੁਹਾ.) ਵਿਸੂਰਾ ਪਾ ਬਹਿਣਾ, ਭਸੂੜੀ ਪਾਉਣਾ

ਵੱਸੇਂ—(ਕ੍ਰਿ. ਵਿ.) ਵੱਸ ਲੱਗਦੇ

ਵੱਸੇਂ ਵੱਸੇਂ—(ਕ੍ਰਿ. ਵਿ.) ਵੱਸੀਂ ਵੱਸੀਂ

ਵਸੋਸ—(ਪੁ.) ਅਫ਼ਸੋਸ

ਵਸੋਸਿਆ } (ਵਿ.) ਅਫ਼ਸੋਸ ਵਾਲਾ
ਵਸੋਸੀ

ਵਹਿਤਰ—(ਪੁ.) ਪਸ਼ੂ

ਵਹਿਤਰ ਪੁਣਾ—(ਪੁ.) ਪਸ਼ੂਪਨ

ਵਹਿਨਾ ਵਗਨਾ } (ਕ੍ਰਿ. ਵਿ.) ਵਗਦਾ ਵਹਿੰਦਾ, ਵਹਿੰਦਿਆਂ ਵਗਦਿਆਂ
ਵਹਿਨਿਆਂ ਵਗਨਿਆਂ

ਵਹਿਲ—(ਇ.) ਛੇਤੀ

—ਚਿਰੋਂ ਵਹਿਲ ਕਰਨੀ—(ਮੁਹਾ.) ਸਮੇਂ ਤੋਂ ਪਹਿਲਾਂ ਹੀ ਕੰਮ ਵਿਗਾੜ ਦੇਣਾ

ਵਹਿਲਾ—(ਕ੍ਰਿ. ਵਿ.) ਛੇਤੀ ਝਬਦੇ, ਝਟ ਪਟ, ਫੌਰਨ (ਵਿ.) ਉਤਾਵਲਾ, ਕਾਹਲਾ

ਵਹਿਲਾ ਵਹਿਲਾ }
ਵਹਿਲੇ ਵਹਿਲੇ } (ਕ੍ਰਿ. ਵਿ.) ਜਲਦੀ ਜਲਦੀ, ਛੇਤੀ ਛੇਤੀ

ਵਹੂਸ਼—(ਵਿ. ਪੁ.) ਦਉਸ

ਵਹੈ }
ਵ੍ਹੈ } (ਅਵ.) ੧. ਹੈ ੨. ਹੋਵੇ

ਵਖ਼ਤਾ—(ਪੁ.) ਵਖ਼ਤ (ਲਾ. ਕ੍ਰਿ. ਪਾਣਾ, ਪੈਣਾ)

ਵਖ਼ਤੇ ਕੀ ਦਗਾ ਦੇਣਾ }
ਵਖ਼ਤੇ ਕੀ ਧੱਕਾ ਦੇਣਾ } (ਮੁਹਾ.) ਵਕਤ ਨੂੰ ਧੱਕਾ ਦੇਣਾ

ਵਖ਼ਤੇ ਕੀ ਪੌੜਿਆ ਜਾਣਾ—(ਮੁਹਾ.) ਵਖ਼ਤ ਨੂੰ ਫੜਿਆ ਜਾਣਾ

ਵਖ਼ਤੇ ਅੱਗੈ ਆਵਣਾ—(ਮੁਹਾ.) ਵਖ਼ਤ ਅੱਗੇ ਆਉਣਾ, ਬਿਪਤਾ ਵਿਚ ਪੈ ਜਾਣਾ

ਵਖ਼ਤੇ ਮਾਰਿਆ—(ਵਿ.) ਵਖ਼ਤਾਂ ਮਾਰਿਆ

ਵਖਰਿਆਣਾ—(ਕ੍ਰਿ. ਸਕ.) ਵਖਰਾ ਕਰਨਾ

ਵੱਖੀਪਾੜ—(ਵਿ.) ਅੜਬ

ਵਖੇਵਾਂ—(ਪੁ.) ਵਖਰੇਵਾਂ

ਵਗਨਾ ਵਹਿਨਾ }
ਵਗਨਿਆਂ ਵਹਿਨਿਆਂ } (ਕ੍ਰਿ. ਵਿ.) ਵਹਿਨਾ ਵਗਨਾ

ਵਗਲਣਾ—(ਕ੍ਰਿ. ਸਕ.) ਵਲਗਣਾ, ਬਗਲਣਾ

ਵਗਲਾ ਵਹਿੰਨ—(ਕ੍ਰਿ. ਵਿ.) ਵਗਦਾ ਵਹਿੰਦਾ

ਵਗਾਣਾ—(ਕ੍ਰਿ. ਸਕ.) ਤੋਰਨਾ, ਭੇਜਣਾ, ਰਵਾਨਾ ਕਰਨਾ, ਦੇ ਖ਼ੁਸ਼ ਖ਼ਬਰ ਵਜੀਰੇ ਕਾਸਦ, ਆਸਮ ਤਰਫ਼ ਵਗਾਏ' (ਸੈਫ਼ੁਲ)

ਵੰਗਾਰ—(ਇ.) ਵਗਾਰ

ਵਗਿਆਰ—(ਇ.) ਵਗਾਰ

ਵੰਗਿਆਰਾ—(ਪੁ.) ਚੂੜੀਗਰ

ਵਗੀ ਜਾਣਾ—(ਮੁਹਾ.) ਵਗ ਜਾਣਾ

ਵਚਵਾਲ—(ਪੁ.) ਵੇਚਣ ਵਾਲਾ

ਵਛੀਕਣਾ—(ਕ੍ਰਿ. ਸਕ.) ਸੁੜ੍ਹਕਣਾ

ਵੰਜਣਾ—(ਕ੍ਰਿ. ਅਕ.) ਜਾਣਾ

ਵਜਾਹ—(ਪੁ.) ਵਿਜਾਹ

ਵਜੀ ਵਜਾਈ ਕੇ—(ਕ੍ਰਿ. ਵਿ.) ਵੱਜ ਵੱਜਾ ਕੇ

ਵੰਜਾਣਾ (ਲਹਿੰ.)—(ਕ੍ਰਿ. ਸਕ.) ਗੁਆਉਣਾ

ਵੰਜਾਪ—(ਪੁ.) ਵਿਰਲਾਪ, 'ਕਰੇ ਵੰਜਾਪ ਮਿਲਾਪ ਸਜਣ ਦ, ਉੱਚੀ ਸੱਦ ਸੁਣਾਵੇ' (ਸੈਫ਼ੁਲ)

ਵੰਜਾਪਣਾ—(ਕ੍ਰਿ. ਅਕ.) ਵੰਜੀਵਣਾਂ

ਵਜੀਂਹਦੜ—(ਵਿ.) ਵਿਆਂਹਦੜ

ਵਟਾਵਾਂ—(ਵਿ.) ਵੱਟਵਾਂ

ਵੱਟੀ ਨਾ ਵਾਹਣੀ—(ਮੁਹਾ.) ਵੱਟੀ ਨਾ ਪਾਉਣੀ

ਵਡਮਾਂ—(ਇ.) ਵੱਡੀ ਮਾਂ (ਵਿਅੰਗ ਨਾਲ)

ਵਡਿਅਤ—(ਪੁ) ਵਡਿਆਈ, ਵਡੱਪਣ

ਵਡਿਕਾ—(ਵਿ. ਪੁ.) ਵਡਕਾ

ਵਡੀਰਨਾ—(ਕ੍ਰਿ. ਸਕ.) ਵਡਿਆਉਣਾ

ਵੰਡੀਜਣਾ }
ਵੰਡੀਣਾ } (ਲਹਿੰ.) (ਕ੍ਰਿ. ਸਕ.) ਵੰਡਿਆ ਜਾਣਾ

ਵੰਡੇ ਨਾ—(ਵਿ.) ਵੰਡੇ ਦਾ

ਵੱਢ ਖਾਇਆ—(ਵਿ.) ਵੱਢ ਖਾਣਾ

ਵਣਛਿੱਟੀ—(ਇ.) ਮਲਛਿੱਟੀ, ਮਣਛਿੱਟੀ

ਵਣਾਂ ਵਣਾਂ ਨਾ ਕਾਠ (ਪੁ.) }
ਵਣਾਂ ਵਣਾਂ ਨੀ ਲਕੜੀ(ਇ.) }
ਵਣੇ ਵਣੇ ਨਾ ਕਾਠ (ਪੁ.) } ਵਣ ਵਣ ਦੀ ਲਕੜੀ

ਵਤ—(ਕ੍ਰਿ. ਵਿ.) ਫੇਰ

ਵਤਫੇਰਾ—(ਪੁ.) ਮੁਕਲਾਵਾ

ਵੱਤਰ—(ਪੁ.) ਨਮੀ

ਵੱਤਰ ਆਈ ਕੀ ਵਾਹਣਾ—(ਮੁਹਾ.) ਮੁਆਫ਼ਕ ਹਾਲਾਤ ਨੂੰ ਵਰਤਣਾ

ਵੱਤਰ ਲਗੀ ਜਾਣਾ—(ਮੁਹਾ.) ਬੁਕ ਲੱਗ ਜਾਣਾ

ਵੱਤਰ ਲਾਈ ਜਾਣਾ—(ਮੁਹਾ.) ਬੁਕ ਲਾ ਜਾਣਾ

ਵਤਰੀਹ }
ਵਤ੍ਰੀਹ } (ਇ.) ਬੱਤੀ ਦੰਦਾਂ ਦੀ

ਵਧ—(ਇ.) ਸੁੰਡਾ

ਵਧ ਚੜ੍ਹਨੀ—(ਮੁਹਾ.) ਸੁੰਡਾ ਚੜ੍ਹਨਾ

ਵਧੰਤ—(ਪੁ.) ਵਧਾਣ

ਵਧਾਰਾ—(ਪੁ.) ਵਧਾਉ

ਵਧੀਕੂ—(ਵਿ.) ਵਧੀਕ

ਵਨ ਵਨਾਂ ਨਾ—(ਵਿ.) ਵੰਨ ਵੰਨ ਦਾ

ਵੰਨੀਆਂ ਨਾ (ਪੱਟ)—(ਪੁ.) ਵੰਨ ਵੰਨ ਦਾ (ਰੇਸ਼ਮ)

ਵਫਾਈ—(ਵਿ.) ਵਫ਼ਾਦਾਰ,'ਬੇ-ਵਫ਼ਾਈ ਕੰਮ ਤੁਹਾਡਾ, ਪਰੀਆਂ ਲੋਕ ਵਫ਼ਾਈ' (ਸੈਫ਼ੁਲ)

ਵਰ ਸਰ ਆਵਣਾ—(ਮੁਹਾ.) ਪੂਰੀ ਪੈਣੀ, ਵਾਰੇ ਸਾਰੇ ਆਉਣਾ

ਵਰਗ—(ਪੁ.) ਇਕ ਪਰਕਾਰ ਦੀ ਫੁਲਕਾਰੀ

ਵਰਗਾ—(ਪੁ.) ਬਾਲਾ

ਵਰਤੱਬ—(ਪੁ.) ਵਰਤਾਰਾ,'ਜਿਉਂ ਜਿਉਂ ਦੁਨੀਆਂ ਤੇ ਉਹ ਵਰਤੇ ਸੋ ਵਰਤੱਬ ਭਲੇਰੇ' (ਸੈਫ਼ੁਲ ਮਲੂ.)

ਵਰਾ ਸੂਹੀ—(ਇ.) ਵਰੀ ਸੂਹੀ
ਵਰਿਹਾਂ ਬੱਧੀ—(ਕ੍ਰਿ. ਵਿ.) ਸਾਲਾਂ ਤੀਕ
ਵਰਿਹਾਲ—(ਇ.) ਵਾਹੀ ਹੋਈ ਜ਼ਮੀਨ
ਵਰ੍ਹਿਠ—(ਵਿ.) ਨਿਰਾਲਾ, ਨਿਆਰਾ, ਅਨੋਖਾ
ਵਰੀ—(ਇ.) ਟਿੰਡਾਂ ਬੰਨ੍ਹਣ ਵਾਲੀ ਰੱਸੀ
ਵਰ੍ਹੀ—(ਇ.) ਵਰ੍ਹਿਆਂ ਨਾਲ ਸਬੰਧ ਰੱਖਣ ਵਾਲੀ ਜਿਵੇਂ ਚੁਵਰ੍ਹੀ ਦੁਵਰ੍ਹੀ
ਵਰੀ—(ਇ.) ਵਿੜ੍ਹੀ, ਬਿੜੀ (ਲਾ. ਕ੍ਰਿ. ਚਾੜ੍ਹਨੀ, ਲਾਹੁਣੀ)
ਵਰੀ ਨੀ ਵਰੀ, ਖੋਟੀ ਨਾ ਖਰੀ—(ਅਖੌ.) ਜਦ ਕੋਈ ਆਪਣੀ ਵਾਰੀ ਦੀ ਵਾਰੀ ਲਾਹ ਲਵੇ ਤੇ ਅਗਲੇ ਦਾ ਘਰ ਪੂਰਾ ਕਰ ਦੇਵੇ ਤਾਂ ਕਹਿੰਦੇ ਹਨ
ਵਰ੍ਹੇਡ (ਇ.) ਵਰ੍ਹੇਜ (ਲਾ. ਕ੍ਰਿ. ਲੱਗਣੀ)
ਵਲ—(ਵਿ.) ਠੀਕ
ਵਲ੍ਹ—(ਇ.) ਵਧ (ਲਾ. ਕ੍ਰਿ. ਚੜ੍ਹਨੀ)
ਵਲੱਸ—(ਪੁ.) ਵਲਿਅੱਸ
ਵਲੰਗਣਾ—(ਪੁ.) ਟੰਗਣਾ
ਵਲਟੋਹਾ—(ਪੁ.) ਪੈਰਾਂ ਦੀ ਤਲੀ ਹੇਠ ਉਠਿਆ ਛਾਲਾ
ਵਲਿਅੱਸ—(ਪੁ.) ਵਲੱਸ
—ਗੁੱਤੀ ਕੀ ਵਲਿਅੱਸ ਦੇਣਾ—(ਮੁਹਾ.) ਗੁਤ ਮਰੋੜਨੀ
ਵਲਿੰਗਣਾ—(ਕ੍ਰਿ. ਸਕ.) ਵਲੰਗਣਾ, ਬਗਲੰਣਾ
ਵਲੇ ਨਾਲ—(ਕ੍ਰਿ. ਵਿ.) ਹੌਲੀ ਜਹੀ
ਵਲੇ ਵਲੇ / ਵਲੇਂ ਵਲੇਂ—(ਕ੍ਰਿ. ਵਿ.) ਹੌਲੀ ਹੌਲੀ
ਵਲੇਵਾ—(ਪੁ.) ਸਾਮਾਨ
ਵਲੇਵਾ ਕਰਨਾ—(ਮੁਹਾ.) ਝਟ ਟਪਾਉਣਾ
ਵੜਨਾ—(ਪੁ.) ਪਹਿਲੀ ਵੇਰ ਕੁੜਮਾਂ ਦੇ ਘਰ ਜਾਣ ਦੀ ਰਸਮ
ਵੜਾ—(ਇ.) ਵੱਡਾ
ਵ੍ਹਾਂ—(ਇ.) ਹਵਾਈ
ਵਾਊ ਕੀ ਭੌਂਕਣਾ—(ਮੁਹਾ.) ਹਵਾ ਨੂੰ ਭੌਂਕਣਾ
ਵਾਊ ਦਾਰ ਨਾ ਤਕਣਾ—(ਮੁਹਾ.) ਵਾ ਵਲ ਨਾ ਵੇਖਣਾ
ਵਾਊ ਨਾਲ ਗੱਲਾਂ ਕਰਨੀਆਂ—(ਮੁਹਾ.)ਹਵਾ ਨਾਲ ਗੱਲਾਂ ਕਰਨਾ
ਵਾਇਆ—(ਪੁ.) ਛੱਤ ਦੇ ਦੋ ਸ਼ਤੀਰਾਂ ਵਿਚਕਾਰਲਾ ਫਾਸਲਾ
ਵਾਇਦਾ (ਲਹਿੰ)—(ਪੁ.) ਵਖ਼ਤ, ਮੁਸੀਬਤ (ਲਾ. ਕ੍ਰਿ. ਪਾਣਾ, ਪੈਣਾ)
ਵ੍ਹਾਈ—(ਪੁ.) ਵਈ (ਬਈ)
ਵ੍ਹਾਈਂ—(ਇ. ਬ. ਵ.) ਹਵਾਵਾਂ
'ਵਾਈਆ—(ਪੁ.) ਅਵਾਈ (ਲਾ. ਕ੍ਰਿ. ਉਡਣਾ, ਉਡਾਣਾ)

ਵਾਹਣੀਂ ਪੈਣਾ—(ਮੁਹਾ.) ਕੁਰਾਹ ਟੁਰਨਾ
ਵਾਹਲ—(ਇ.) ਜ਼ੁਮੇਵਾਰੀ
ਵਾਹਲ ਚਾਣੀ—(ਮੁਹਾ.) ਜ਼ੁਮੇਵਾਰੀ ਚੁਕਣੀ
ਵਾਕ—(ਪੁ.) ਉਬਾਕ
ਵਾਕਣਾ—(ਕ੍ਰਿ. ਅਕ.) ਉਬਾਕਣਾ
ਵ੍ਹਾਂਕਣਾ—(ਕ੍ਰਿ. ਸਕ.) ਹਵਾਂਕਣਾ
ਵਾਕੀ—(ਇ.) ਉਬਾਕ, ਉਲਟੀ
ਵਾਕੇ 'ਚ ਹੋਣਾ—(ਮੁਹਾ.) ਆਖੇ 'ਚ ਹੋਣਾ
ਵਾਕੋਂ ਬਾਹਰਾ—(ਵਿ.) ਆਖੇ ਤੋਂ ਬਾਹਰ
ਵਾਂਗ—(ਇ.) ਵਾਗ
ਵਾਂਛਾਂ—(ਇ. ਬ. ਵ.) ਵਰਾਛਾਂ
ਵਾਛਾਂ ਖੁਲ੍ਹੀ ਜਾਣੀਆਂ—(ਮੁਹਾ.)ਖੁਸ਼ੀ ਨਾਲ ਚਿਹਰਾ ਖਿੜ ਜਾਣਾ
ਵਾਜ ਸਵਾਜ—(ਇ.) ਬਿੜਕ, ਥੋੜ੍ਹੀ ਜਹੀ ਆਵਾਜ਼
ਵਾਜ ਸਹਾਰਨੀ—(ਮੁਹਾ.) ਬਿੜਕ ਲੈਣੀ
'ਵਾਜ਼ਾ—(ਪੁ.) ਅਵਾਜ਼ਾ (ਲਾ. ਕ੍ਰਿ. ਦੇਣਾ, ਮਾਰਨਾ)
ਵਾਂਡਲ—(ਵਿ.) ਵਾਂਢਲ
ਵਾਂਡੇ ਪੈਣੇ—(ਪੁ.) ਗਲੇ ਪੈਣੇ
ਵਾਂਢੇ—(ਪੁ. ਬ. ਵ.) ਗਲੇ
ਵਾਂਢਲ—(ਵਿ.) ਵਾਂਡੇ ਆਇਆ ਜਾਂ ਗਿਆ (ਹੋਇਆ)
ਵਾਣਾ ਵਰਤਣ—(ਮੁਹਾ.) ਭਾਣਾ ਵਰਤਣਾ, 'ਕੈਸਾ ਕਿਲ੍ਹਾ ਤੇ ਕੈਸਾ ਬੰਗਲਾ, ਵਰਤ ਗਿਆ ਕੇ ਵਾਣਾ ?' (ਸੈਫ਼ੁਲ)
ਵਾਂਦ—(ਇ.) ਵਿਹਲ (ਲਾ. ਕ੍ਰਿ. ਹੋਣੀ, ਮਿਲਣੀ)
ਵਾਂਦਾ—(ਵਿ.) ਖਾਲੀ, ਵੇਹਲਾ, ਲੁੱਗਾ
ਵਾਂਦਾ ਹੋਣਾ—(ਮੁਹਾ.) ਖਾਲੀ ਹੋਣਾ
—ਮੁੜਾ ਹੋਵੇ ਭਾਵੇਂ ਕੁੜੀ ਢਿੱਡ ਵਾਂਦਾ ਹੋਵੇ—(ਅਖੌ.) ਭਾਵ ਸਿੱਟਾ ਭਾਵੇਂ ਕੁਝ ਨਿਕਲੇ ਪਰ ਜਿੰਦ ਖਲਾਸੀ ਹੋਵੇ
ਵਾਂਦੇ ਕਰਨਾ—(ਮੁਹਾ.) ਨੰਗਿਆਂ ਕਰਨਾ, 'ਤਕ ਤਕ ਅੰਬ ਨਾ ਕਰਦੇ ਵਾਂਦੇ, ਚੰਗੇ ਲੋਕ ਕਦਾਈ'
ਵਾਧਕੂ / ਵਾਧਕੂ ਨਾ—(ਵਿ.) ਵਾਧੂ, ਵਾਧੂ ਦਾ
ਵਾਫਕ—(ਵਿ.) ਵਾਕਫ਼
ਵਾਫ਼ਕੀ—(ਇ.) ਵਾਕਫ਼ੀ
ਵਾਰ—(ਪੁ.) ਸਨਿੱਚਰਵਾਰ
—ਵਾਰੇਂ—(ਕ੍ਰਿ. ਵਿ.) ਸਨਿੱਚਰਵਾਰ ਨੂੰ
ਵਾਰਾ—(ਪੁ.) ਵਾਰੀ

—ਆਇਆ ਬੀਬੀ ਨਾ ਵਾਰਾ / ਉੱਜੜ ਗਿਆ ਤਖ਼ਤ ਹਜਾਰਾ — (ਅਖੌ.) ਜਦੋਂ ਕਿਸੇ ਦਾ ਕੰਮ ਬਣਨ ਤੇ ਆਵੇ ਪਰ ਵਿਗੜ ਜਾਏ ਤਾਂ ਕਹਿੰਦੇ ਹਨ

ਵਾਰਾ—(ਪੁ.) ਚੀਨੀ ਦਾ ਕੌਲਾ

ਵਾਵਲੇ—(ਕ੍ਰਿ. ਵਿ.) ਵਾਉਲੇ

ਵਾਵੇਲੀਆਂ ਕਰਨੀਆਂ (ਮਾਰਨੀਆਂ)—(ਮੁਹਾ.) ਯਭਲੀਆਂ ਮਾਰਨੀਆਂ

ਵਾੜੀ—(ਇ.) ਖੇਤੀ

—ਜਿਵੇਂ ਵਾੜੀ—(ਇ.) ਖੇਤੀ ਬਾੜੀ

ਵਾੜੇ—(ਪੁ. ਬ. ਵ.) ਵੜੇਵੇਂ

ਵਿੱਸਰ ਭੋਲੇ—(ਕ੍ਰਿ. ਵਿ.) ਭੁਲ-ਭੁਲੇਖੇ

ਵਿੱਸਣਾ—(ਕ੍ਰਿ. ਅਕ.) ਵਿਸਾਹ ਕਰਨਾ

ਵਿਸਾਹਣਾ—(ਕ੍ਰਿ. ਸਕ.) ਵਿਸਾਹ ਦੇਣਾ, ਵਿਸ਼ਵਾਸ ਕਰਾਉਣਾ

ਵਿਸਾਹੀ ਕੇ ਮਾਰਨਾ—(ਮੁਹਾ.) ਵਿਸ਼ਵਾਸ ਦੇ ਕੇ ਵਿਸ਼ਵਾਸ-ਘਾਤ ਕਰਨਾ, ਚੰਗਾ ਤੇ ਭਲਾਮਾਣਸ ਬਣ ਕੇ ਜਾਂ ਸੱਜਣ ਬਣ ਕੇ ਸੱਟ ਮਾਰਨੀ

ਵਿਸੂਰਾ—(ਪੁ.) ਸੂਰੇਵੱਗਾ

ਵਿਸੂਰਾ ਪਾ ਕੇ ਬਹਿ ਵੰਞਣਾ—(ਮੁਹਾ.) ਸੂਰੇਵੱਗਾ ਪਾ ਬਹਿਣਾ

ਵਿਹ—(ਪੁ.) ਵਿਹਦ

ਵਿਹਾਂ—(ਪੁ.) ਬਾਂਸ

ਵਿਹਾਂਜ—(ਇ.) ਸਹੇੜ

ਵਿਹੁ—(ਇ.) ਵਿਸ

ਵਿਹੁਲਾ—(ਵਿ.) ਵਿੱਸ ਵਾਲਾ

ਵਿੰਗ ਵਲਿੱਅਸ—(ਪੁ.) ਵਲ ਵਿੰਗ

ਵਿਚਕਾਰਾ—(ਵਿ.) ਵਿਚਕਾਰਲਾ

ਵਿਚਕਾਰਿਆ—(ਵਿ.) ਵਿਚਕਾਰਲਾ

ਵਿਜਾਹ—(ਪੁ.) ਵਿਆਹ

ਵਿੱਝਾ—(ਵਿ.) ਵਿਨ੍ਹਿਆ ਹੋਇਆ

ਵਿੱਢ—(ਪੁ.) ਖ਼ਾਨਦਾਨ, ਮੁੱਢ (ਘਿਰਣਾ ਨਾਲ ਵਰਤਦੇ ਹਨ)

ਵਿੱਥੀ—(ਇ.) ਵਿੱਥ

ਵਿਦਕਰਾ—(ਪੁ.) ਵਿਤਕਰਾ

ਵਿਲੁ—(ਇ.) ਸਿਲੁ

ਵਿਲੰਗਣਾ—(ਪੁ.) ਵਲੰਗਣਾ

ਵਿਲੁਣਾ—(ਕ੍ਰਿ. ਅਕ.) ਸਿਲੁਣਾ

ਵਿਲ੍ਹਾ—(ਵਿ.) ਸਿਲ੍ਹਾ

ਵਿੜਾਣਾ—(ਕ੍ਰਿ. ਸਕ.) ਮੁਜਰੇ ਕਰਨਾ

ਵਿੜਾਵਾ—(ਪੁ.) ਨਬੇੜਾ

ਵੂਠਾ—(ਕ੍ਰਿ. ਸਕ.) ਵਰ੍ਹਿਆ

ਵੂੜ੍ਹ—(ਇ.) ਵਾਹੀ ਹੋਈ ਪੈਲੀ, ਉਹ ਪੈਲੀ ਜਿਸ ਦੇ ਵਿਚ ਹਲ ਵਾਹਿਆ ਹੋਇਆ ਹੋਵੇ

ਵੂੜ੍ਹਨਾ—(ਕ੍ਰਿ. ਅਕ.) ਵਸਣਾ, ਵਾਹਿਆ ਜਾਣਾ

ਵੇਸਰ—(ਇ.) ਭਾਰੇ ਵਜ਼ਨ ਦੀ ਨੱਥ

ਵੇਸਲ—(ਇ.) ਆਲਸ, ਸੁਸਤੀ

ਵੇਸਲਾ—(ਵਿ.) ਆਲਸੀ

ਵੇਹਰਨਾ—(ਕ੍ਰਿ. ਸਕ.) ਘੇਰਨਾ

ਵੇਟ—(ਪੁ.) ਵੱਟ (ਧਾਗੇ ਆਦਿ ਦਾ)

ਵੇਤਰ—(ਇ.) ਕਾਟ

ਵੇਤਰ ਵੇਤਰ ਖਾਣਾ—(ਮੁਹਾ.) ਵੱਢ ਵੱਢ ਖਾਣਾ

ਵੇਲਾ ਵਖ਼ਤ ਵਿਹਾਣਿਆ / ਕੇ ਹੋਂਦਾ ਪਛੋਤਾਣਿਆ — (ਅਖੌ.) ਸਮਾਂ ਬੀਤ ਜਾਣ ਤੇ ਪਛਤਾਵਾ ਕਰਨ ਨਾਲ ਕੁਝ ਨਹੀਂ ਬਣਦਾ

ਵੈਲੀ—(ਇ.) ਹਵੇਲੀ

ਵੈ—(ਅਵ.) ੧. ਹੋਵੇ ੨. ਹੈ

ਵੈਣਾ—(ਕ੍ਰਿ. ਅਕ.) ਜਾਣਾ, ਚਲੇ ਜਾਣਾ

— o —

# ਸ਼ੁੱਧੀ-ਪੱਤਰ

| ਪੰਨਾ | ਕਾਲਮ | ਸਤਰ | ਅਸ਼ੁਧ | ਸ਼ੁਧ |
|---|---|---|---|---|
| ੨ | ੨ | ੯ | ਅਸ ਕੀ | ਅਸਾਂ ਕੀ |
| ੩ | ੨ | ੧੭ | ਅਗੈ ਪਿਛੇ ਭਵਣਾ | ਅਗੈ ਪਿਛੈ ਭਵਣਾ |
| ੪ | ੧ | ੧੨ | ਅੱਜੈ | ਅੱਜੇ |
| ੪ | ੧ | ੧੩ | ਅੱਜੈ ਈ | ਅੱਜੇ ਹੀ |
| ੭ | ੨ | ੩੦ | ਇੰਵੇ- ਆਰ | ਇੰਵੇ ਆਰ |
| ੮ | ੨ | ੬ | ਸੱਸ | ਸੱਸ ਨੇ |
| ੯ | ੧ | ੨੨ | ਮਰਾ | ਮੇਰਾ |
| ੯ | ੨ | ੨੨ | ਦੁਰ | ਦੂਰ |
| ੯ | ੨ | ੩੫ | ਸਣਾਵਤ | ਸਣਾਵਤ |
| ੯ | ੨ | ੩੬ | ਸਣਾਵਤਾਂ | ਸਣਾਵਤਾਂ |
| ੧੦ | ੨ | ੧੭ | ਲੁਹਾਰਦੀ | ਲੁਹਾਰ ਦੀ |
| ੧੩ | ੧ | ੩੫ | ਸਾਹਮਣਾ ਸ਼ਲੀਣਾ | ਸਾਹਮਣਾ ਸਲੂੀਣਾ |
| ੧੬ | ੧ | ੪ | ਮੱਠਾ | ਮਿੱਠਾ |
| ੧੬ | ੧ | ੧੪ | ਸੁਆਂ | ਸੁਹਾਂ |
| ੧੯ | ੨ | ੨੧ | ਹਹਾਮ | ਹਰਾਮ |
| ੨੧ | ੧ | ੧੪ | ਇੱ | ਇੱਥੇ |
| ੨੧ | ੧ | ੩੩ | ਕੌਹਮਰੀ | (ਕੌਹਮਰੀ) |
| ੨੧ | ੨ | ੧੫ | ਉਸੇ ਕ | ਉਸੇ ਕੀ |
| ੨੨ | ੧ | ੨੮ | ਭੱਜਾ | ਭੱਜਿਆ |
| ੨੩ | ੧ | ੬ | ਕੌਕਹ | ਕਕੌਹ |
| ੨੩ | ੧ | ੯ | ਹੱਖਣੀ | ਰੱਖਣੀ |
| ੨੪ | ੧ | ੨੭ | ਪਲੇਟੀ | ਲਪੇਟੀ |
| ੨੫ | ੨ | ੬ | ਸੁੰਰੇੜ | ਸੁੰਗੇੜ |
| ੨੬ | ੧ | ੮ | ਕਝਾ | ਕੌੜਾ |
| ੨੮ | ੧ | ੧੭ | ਸਮੱਗੀ | ਸਮੱਗ੍ਰੀ |
| ੨੯ | ੨ | ੧੯ | ਫਚੂਲ | ਚੁਫਲ |
| ੩੦ | ੧ | ੧੧ | ਕੰਡੇ | ਕੁੰਡੇ |
| ੩੨ | ੧ | ੧੯ | ਕੜਿੱਕਲ | ਖੜਿੱਕਲ |
| ੪੦ | ੧ | ੩੩ | ਘਾਹ | ਘਾਰ |
| ੪੧ | ੨ | ੩ | ਵਜਾਉਣ | ਵਜਾਉਣਾ |
| ੪੫ | ੧ | ੧ | ਚਹਾਂਏ | ਚੁਹਾਏਂ |
| ੪੫ | ੨ | ੮ | ਕਕਨੀ | ਕਰਨੀ |
| ੪੮ | ੧ | ੧੩ | ਹੋਈਐ | ਹੋਈ ਕੈ |
| ੪੮ | ੧ | ੩੪ | ਜਦੀਆਂ ਜਾਣਾਂ | ਜੁਦੀਆਂ ਜਾਵਾਂ |
| ੫੫ | ੧ | ੧੯ | ਥਥਥਾਉਣਾ | ਥਥਾਉਣਾ |
| ੫੫ | ੨ | ੨੨ | ਬੂਹ | ਬੂਹ |
| ੫੯ | ੨ | ੫ | ਨਮੋਹਾਪਾਨ | ਨਮੋਹਾ ਪਨ |
| ੫੯ | ੧ | ੩੧ | ਤ੍ਰਬੰਧੀ | ਸਬੰਧੀ |
| ੬੩ | ੧ | ੩੬ | ਪਚੂੰ | ਪੁਚੂੰ |
| ੬੩ | ੨ | ੩੪ | ਪੰਸਾ | ਪੈਂਸਾ |
| ੬੫ | ੧ | ੨੭ | ਫੁਫੜਾ | ਫ਼ੁਫੜਾ |
| ੬੫ | ੨ | ੧੪ | ਫੂਹੰ | ਫੂਹ |
| ੬੬ | ੧ | ੨੫ | ਬਗ | ਬੰਗ |
| ੬੬ | ੨ | ੩ | ਬੰਟੰਗ | ਬਟੰਗ |
| ੬੭ | ੨ | ੨੮ | ਸਾਗੇ | ਸਾਗੈ |
| ੬੮ | ੨ | ੨੩ | ਬੂੱਢਾ | ਬੁੱਢ |
| ੬੯ | ੧ | ੩੭ | ਬੇਖੱਪਣੀ | ਬੇਖ ਪਟਣੀ |
| ੬੯ | ੨ | ੧੫ | `ੜਾ | ਬੇੜਾ |
| ੭੦ | ੨ | ੧ | ਭੰਬੇ | ਭੰਬ |
| ੭੫ | ੨ | ੧੨ | ਆਵਾਜਈ | ਆਵਾਜਾਈ |
| ੭੬ | ੨ | ੨੫ | ਮਹੋਟਾ | ਮੁੋਟਾ |
| ੭੭ | ੧ | ੧੭ | ਬਬਵ੍ਹੀ | ਬੇਬਵ੍ਹੀ |
| ੮੪ | ੧ | ੨੦ | ਬਗਲੰਣਾ | ਬਲੰਗਣਾ |